# ਸੁ ਅੰਮ੍ਰਿਤੁ ਗੁਰ ਤੇ ਪਾਇਆ



ਭਾਈ ਪਿੰਦਰਪਾਲ ਸਿੰਘ 'ਕਥਾਵਾਚਕ'

**Su Amrit Gur Te Payia**
*by*
***Giani Pinderpal Singh***



*2009*

ਮੁੱਲ : 90/- ਰੁਪਏ

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ ।
Ph. : 2740738, 6540738
E-Mail:-lahorebookshop40@Rediffmail.com

Printed in India

ਲੇਜ਼ਰ ਸੈਟਿੰਗ : ਲਿਟਲ ਗ੍ਰਾਫ਼ਿਕਸ, ਕੋਟ ਕਿਸ਼ਨ ਚੰਦ, ਜਲੰਧਰ।

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

# ਤਤਕਰਾ

# ਪੋਖਿ ਤੁਖਾਰੁ ਨ ਵਿਆਪਈ

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*
*ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥*
*ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥*
*ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥*
*ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥*
*ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥*
*ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥*
*ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥*
*ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥ (ਅੰਗ ੧੩੫)*

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਅੱਜ ਪੋਹ ਦੇ ਮਹੀਨੇ ਦੀ ਆਰੰਭਤਾ ਹੋਈ ਹੈ। ਸਤਿਗੁਰੂ ਜੀ ਨੇ ਪੋਹ ਦੀ ਥਾਂ ਪੋਖਿ ਸ਼ਬਦ ਵਰਤਿਆ ਹੈ। ਇਸ ਮਹੀਨੇ ਵਿਚ ਸਰਦੀ ਪੂਰੇ ਜੋਬਨ 'ਤੇ ਹੈ। ਪਹਾੜੀ ਇਲਾਕਿਆਂ ਦੇ ਵਿੱਚ ਬਰਫ਼ ਵੀ ਪਏਗੀ ਅਤੇ ਉਹ ਪਈ ਹੋਈ ਬਰਫ਼, ਉਹ ਪਇਆ ਹੋਇਆ ਕੱਕਰ ਮਨੁੱਖ ਦੇ ਜਿਸਮ ਉੱਪਰ ਵੀ ਆਪਣਾ ਅਸਰ ਕਰੇਗਾ। ਕੱਕਰ ਲਈ ਹਜ਼ੂਰ ਨੇ ਤੁਖਾਰ ਸ਼ਬਦ ਵਰਤਿਆ ਹੈ। ਪੋਹ ਦੇ ਮਹੀਨੇ ਵਿਚ ਕੱਕਰ ਪੈ ਰਿਹਾ ਹੈ, ਚਾਰ-ਚੁਫੇਰੇ ਬਨਸਪਤੀ ਮੁਰਝਾਉਂਦੀ ਪਈ ਹੈ। ਫਲਾਂ ਦਾ ਰਸ ਸੁੱਕ ਗਿਆ ਹੈ। ਜਿਨ੍ਹਾਂ ਝੀਲਾਂ-ਬਾਗ਼-ਬਗ਼ੀਚਿਆਂ ਦੇ ਕਿਨਾਰੇ ਚਹਿਲ-ਪਹਿਲ ਸੀ, ਪੋਹ ਦੇ ਕੱਕਰ ਨੇ ਉਹ ਸਾਰੀ ਵੀਰਾਨ ਕਰ ਦਿੱਤੀ। ਕਹਿਣ ਲੱਗੇ ਇਹ ਤਾਂ ਕੇਵਲ ਬਾਹਰ ਦਾ ਕੱਕਰ, ਬਾਹਰ ਦੀ ਸਰਦੀ ਦੀ ਰੁੱਤ ਹੈ, ਪਰ ਕੁਝ ਮਨੁੱਖ ਅਜਿਹੇ ਹਨ ਕਿ ਜਿੰਨਾ ਵੀ ਵਿਕਾਰਾਂ ਦਾ ਕੱਕਰ ਪੈਂਦਾ ਹੈ, ਵਿਕਾਰਾਂ ਦਾ ਕੱਕਰ ਵੀ ਉਨ੍ਹਾਂ ਦੇ ਅੰਦਰ ਦੇ ਖੇੜੇ ਨੂੰ, ਅੰਦਰ ਦੇ ਆਨੰਦ ਨੂੰ ਖੋਂਹਦਾ ਹੈ ਪਰ ਜਿਨ੍ਹਾਂ ਭਾਗਾਂ ਵਾਲੇ ਗੁਰਮੁੱਖਾਂ ਦੇ ਹਿਰਦੇ ਵਿਚ ਪ੍ਰਭੂ ਹੈ ਅਤੇ ਜਿਹੜੇ ਆਪਣੇ ਪ੍ਰਮਾਤਮਾ ਦੇ ਨਾਲ ਮਿਲੇ ਹੋਏ ਹਨ, ਉਹਨਾਂ ਨੂੰ ਪੋਹ ਦਾ ਪੈਂਦਾ ਹੋਇਆ ਵਿਕਾਰਾਂ ਦਾ ਕੱਕਰ ਵੀ ਕੁਝ ਨਹੀਂ ਕਹਿੰਦਾ। ਕਿਉਂ ਜੀ? ਕਹਿਣ ਲੱਗੇ ਉਹਨਾਂ ਦਾ ਅੰਦਰ ਪ੍ਰਮਾਤਮਾ ਦੇ ਕਮਲ ਵਰਗੇ ਸੋਹਣੇ ਚਰਨਾਂ ਵਿਚ ਵਿੰਨ੍ਹਿਆ ਗਿਆ ਹੈ। ਉਹਨਾਂ

ਦੇ ਨੇਤਰਾਂ ਨੂੰ ਪਿਆਰੇ ਦੇ ਦਰਸ਼ਨਾਂ ਦੀ ਤਾਂਘ ਹੈ। ਉਹ ਇਕ ਇਕ ਸੁਆਸ ਆਪਣੇ ਮਾਲਕ ਦੀ ਸੇਵਾ, ਆਪਣੇ ਮਾਲਕ ਦੇ ਓਟ ਆਸਰੇ ਅਤੇ ਉਸ ਤੋਂ ਕੁਰਬਾਨ ਤਾਂ ਹੁੰਦੇ ਹਨ ਤੇ ਜਿਸ ਪ੍ਰਮਾਤਮਾ ਤੋਂ ਵਿਛੜ ਕੇ ਆਏ, ਪੋਹ ਦੇ ਮਹੀਨੇ ਵਿਚ ਇਹ ਉਸੇ ਪ੍ਰਮਾਤਮਾ ਨੂੰ ਫਿਰ ਜਾ ਮਿਲੇ।

ਹਜ਼ੂਰ ਕਹਿੰਦੇ ਹਨ ਕਿ ਜਿਹੜਾ ਪੋਹ ਦੇ ਮਹੀਨੇ ਵਿਚ ਸਾਈਂ ਦੇ ਚਰਨਾਂ ਵਿਚ ਡਿੱਗ ਪਿਆ ਹੈ ਤਾਂ ਡਿੱਗਿਆ ਹੋਇਆਂ ਦੀ ਲਾਜ ਮੇਰਾ ਪਿਆਰਾ ਵਾਹਿਗੁਰੂ ਆਪ ਰੱਖਦਾ ਹੈ। ਬਾਹਰ ਦੀਆਂ ਬਦਲਦੀਆਂ ਹੋਈਆਂ ਰੁੱਤਾਂ ਮਨੁੱਖ ਦੇ ਜਿਸਮ ਉੱਪਰ ਆਪਣਾ ਪ੍ਰਭਾਵ ਜ਼ਰੂਰ ਪਾਉਂਦੀਆਂ ਹਨ। ਜਦੋਂ ਬਸੰਤ ਦੀ ਰੁੱਤ ਆਉਣੀ ਹੈ ਤੇ ਫੁੱਲਾਂ ਦੀ ਲਾਲ-ਪੀਲੀ-ਸਫ਼ੈਦ ਚਾਦਰ ਜ਼ਮੀਨ ਉੱਪਰ ਵਿਛੇਗੀ ਤਾਂ ਫੁੱਲ ਖਿੜਨਗੇ ਤੇ ਉਹ ਖੇੜੇ ਵਾਲੀ ਰੁੱਤ ਦਾ, ਬਸੰਤ ਦੀ ਰੁੱਤ ਦਾ ਮਨੁੱਖ ਦੇ ਜਿਸਮ ਉੱਪਰ ਆਪਣਾ ਵੱਖਰਾ ਹੀ ਅਸਰ ਹੋਵੇਗਾ। ਜਦੋਂ ਜੇਠ-ਹਾੜ ਦੀ ਲੂ ਵਗਦੀ ਹੈ ਤਾਂ ਉਹ ਵੱਗਦੀ ਹੋਈ ਲੂ, ਤੱਪਦੀ ਹੋਈ ਧਰਤੀ ਤੇ ਜ਼ਮੀਨ ਉੱਪਰ ਪੈਂਦੀਆਂ ਹੋਈਆਂ ਤਿੱਖੀਆਂ ਕਿਰਨਾਂ ਉਹ ਮਨੁੱਖ ਦੇ ਜਿਸਮ ਉੱਪਰ ਆਪਣਾ ਵੱਖਰਾ ਅਸਰ ਕਰਦੀਆਂ ਹਨ। ਸਰਦੀ ਦੇ ਰੁੱਤ ਵਿਚ ਅੰਦਰ ਦਾ ਸੁਭਾਅ ਕੁਝ ਹੋਰ ਹੋਵੇਗਾ। ਗਰਮੀ ਦੀ ਰੁੱਤ ਅੰਦਰ ਅਸੀਂ ਦੇਖਾਂਗੇ ਕਿ ਉਸ ਵੇਲੇ ਮਨੁੱਖ ਦਾ ਜਿਸਮ ਕੁਝ ਹੋਰ ਪ੍ਰਭਾਵ ਕਬੂਲੇਗਾ। ਜਦੋਂ ਵਰਖਾ ਰੁੱਤ ਆਵੇਗੀ ਤਾਂ ਉਸ ਰੁੱਤ ਵਿਚ ਇਨਸਾਨ ਦੇ ਸਰੀਰ ਦਾ ਸੁਭਾਅ ਕੁਝ ਹੋਰ ਹੋਵੇਗਾ। ਹਜ਼ੂਰ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ-

*ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ॥*

(ਅੰਗ ੧੨੫੪)

ਜਿਹੋ ਜਿਹੀ ਰੁੱਤ ਆਵੇਗੀ, ਕਾਇਆ ਉਹੋ ਜਿਹਾ ਦੁੱਖ-ਸੁੱਖ ਅਨੁਭਵ ਕਰੇਗੀ। ਜੇ ਗਰਮੀ ਦੀ ਰੁੱਤ ਵਿਚ ਹੁੰਮਸ ਹੈ, ਤਨ ਉੱਪਰ ਪਸੀਨਾ ਹੈ ਤਾਂ ਮਨੁੱਖ ਯਤਨ ਕਰੇਗਾ ਕਿ ਕਿਤੇ ਠੰਢੀ ਥਾਂ 'ਤੇ ਕੋਈ ਕਿਨਾਰਾ ਅਜਿਹਾ ਮਿਲ ਜਾਏ ਜਿਥੇ ਉਸ ਨੂੰ ਗਰਮੀ ਮਹਿਸੂਸ ਨਾ ਹੋ ਸਕੇ। ਗਰਮੀ ਦੀ ਰੁੱਤ ਵਿਚ ਬਸਤਰ ਵੀ ਕੁਝ ਹੋਰ ਹੋਣਗੇ। ਉਸ ਤੋਂ ਬਾਅਦ ਜਦੋਂ ਬਰਸਾਤ ਆਵੇਗੀ ਉਦੋਂ ਇਸ ਦੇ ਜਿਸਮ ਦੇ ਉੱਪਰ ਉਸ ਵਰਖਾ ਰੁੱਤ ਨੇ ਆਪਣਾ ਕੁਝ ਵੱਖਰਾ ਜਿਹਾ ਅਸਰ ਪਾਉਣਾ ਹੈ। ਇਸੇ ਤਰ੍ਹਾਂ ਜਿਹੜੀ ਸਰਦੀ ਦੀ ਰੁੱਤ ਹੈ, ਇਸ ਦੇ ਬਾਰੇ ਗੁਰੂ ਜੀ ਕਹਿੰਦੇ ਹਨ ਕਿ ਇਹ ਵੀ ਮਨੁੱਖੀ ਜਾਮੇ ਦੇ ਉੱਪਰ ਆਪਣਾ ਅਸਰ ਕਰਦੀ ਹੈ। ਇਹ ਤਾਂ ਗੱਲ ਹੈ ਬਾਹਰ ਦੇ ਮੌਸਮ ਦੀ। ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਬਾਰਹ ਮਾਹ ਵਿਚ ਇਸ ਬਾਹਰ ਦੇ ਮੌਸਮ ਦੀ ਗੱਲ ਕਰਦਿਆਂ ਸਾਨੂੰ ਕੁਝ ਅੰਦਰ ਦੀ ਰੁੱਤ, ਅੰਦਰ ਦਾ ਖੇੜਾ, ਅੰਦਰ ਦੀ ਤਪਸ਼, ਅੰਦਰ ਦੀ ਸਰਦੀ,

ਅੰਦਰ ਦੀ ਬਰਸਾਤ ਰੁੱਤ ਤੋਂ ਵੀ ਜਾਣੂ ਕਰਾਇਆ ਹੈ। ਹਜ਼ੂਰ ਕਹਿੰਦੇ ਹਨ ਕਿ ਜਦੋਂ ਹਾੜ ਦਾ ਮਹੀਨਾ ਅੱਤ ਦਾ ਤੱਪਦਾ ਹੈ ਤਾਂ ਉਦੋਂ ਸਾਰੇ ਜੀਅ ਕੁਰਲਾਂਦੇ ਹਨ, ਪਰ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਮਾਤਮਾ ਵਾਹਿਗੁਰੂ ਹੈ, ਜਿਹੜੇ ਹਾੜ ਦੇ ਮਹੀਨੇ ਵਿਚ ਪ੍ਰਮਾਤਮਾ ਦੇ ਕੰਠ ਨਾਲ ਲੱਗ ਗਏ ਹਨ ਪਿਆਰਿਉ! ਉਹਨਾਂ ਨੂੰ ਹਾੜ ਦਾ ਤੱਪਦਾ ਹੋਇਆ ਮਹੀਨਾ ਵੀ ਕੁਝ ਨਹੀਂ ਕਹਿੰਦਾ ਤੇ ਇਨ-ਬਿਨ ਇਸੇ ਤਰ੍ਹਾਂ ਪੋਹ ਦਾ ਕੱਕਰ, ਚਾਰ-ਚੁਫੇਰੇ ਸਰਦੀ ਦੀ ਰੁੱਤ ਹੈ। ਜੇ ਹਾੜ ਦੇ ਮਹੀਨੇ ਵਿਚ ਸਾਈਂ ਦੇ ਚਰਨਾਂ ਵਿਚ ਜੁੜੀਏ ਤਾਂ ਉਸ ਦੀ ਤਪਸ਼ ਕੁਝ ਨਹੀਂ ਕਹਿੰਦੀ।

ਪੋਹ ਦੇ ਮਹੀਨੇ ਵਿਚ ਜਿਹੜਾ ਆਪਣੇ ਸਾਈਂ ਦੇ ਗਲੇ ਨਾਲ ਲੱਗ ਗਿਆ, ਉਸ ਨੂੰ ਪੋਖ ਦੇ ਮਹੀਨੇ ਦਾ ਕੱਕਰ ਤੇ ਬਰਫ਼ ਵੀ ਕੁਝ ਨਹੀਂ ਕਹੇਗੀ। ਹਜ਼ੂਰ ਨੇ ਬਚਨ ਕੀਤਾ-

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*

(ਅੰਗ ੧੩੪)

ਜਿਨ੍ਹਾਂ ਦੇ ਕੋਲ ਪ੍ਰਮਾਤਮਾ ਵਾਹਿਗੁਰੂ ਜੀ ਦਾ ਨਾਮ ਨਹੀਂ, ਉਹਨਾਂ ਲਈ ਹਾੜ ਦਾ ਮਹੀਨਾ ਤੱਪਦਾ ਹੈ ਤੇ ਇਸ ਦੇ ਵਿਪਰੀਤ ਜਦੋਂ ਅੱਤ ਦੀ ਸਰਦੀ ਆਈ ਤਾਂ ਫਿਰ ਕਹਿਣ ਲੱਗੇ—

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*

(ਅੰਗ ੧੩੫)

ਮਹਾਰਾਜ ਅਗਲੀ ਅਵਸਥਾ ਕਹਿੰਦੇ ਹਨ—

*ਮਨ ਬੇਧਿਆ ਚਰਨਾਰਬਿੰਦ*

ਮਨ ਵਿੰਨ੍ਹਿਆ ਗਿਆ ਹੈ। ਜਿਨ੍ਹਾਂ ਦਾ ਮਨ ਵਾਹਿਗੁਰੂ ਜੀ ਦੇ ਚਰਨ ਕਮਲਾਂ ਨਾਲ ਵਿੰਨ੍ਹਿਆ ਗਿਆ, ਪਿਆਰਿਉ! ਫਿਰ ਉਸ ਤੋਂ ਅਗਲੀ ਅਵਸਥਾ ਕੀ ਹੈ ?

*ਦਰਸਨਿ ਲਗੜਾ ਸਾਹੁ॥*

(ਅੰਗ ੧੩੫)

ਸਾਹੁ ਦਾ ਅੱਖਰੀ ਅਰਥ ਸੁਆਸ ਸੁਆਸ ਪਿਆਰੇ ਦੇ ਦਰਸ਼ਨਾਂ ਦੀ ਬਿਹਬਲਤਾ ਹੈ। ਸਾਈਂ ਦੇ ਗਲੇ ਨਾਲ ਮਿਲ ਗਏ, ਮਨ ਉਹਨਾਂ ਦੇ ਵਿੰਨ੍ਹੇ ਗਏ ਤੇ ਉਹਨਾਂ ਦੇ ਸੁਆਸ ਸੁਆਸ ਦੀਦਿਆਂ ਨੂੰ ਪਿਆਰੇ ਦੇ ਦਰਸ਼ਨਾਂ ਦੀ ਤਾਂਘ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਚਰਨਾਰਬਿੰਦ ਕਿਸ ਨੂੰ ਕਿਹਾ ਹੈ ? ਚਰਨਾਂ ਦੇ ਅਰਥ ਬਣ ਜਾਣਗੇ ਪੈਰ। ਹੁਣ ਜੇ ਬੰਦਾ ਇਹ ਸੋਚੇ ਕਿ ਮੇਰਾ

ਪ੍ਰਮਾਤਮਾ ਦੇ ਚਰਨਾਂ ਨਾਲ, ਵਾਹਿਗੁਰੂ ਪਤੀ ਦੇ ਚਰਨਾਂ ਨਾਲ ਕਿਵੇਂ ਮਨ ਵਿੰਨ੍ਹਿਆ ਜਾਏ ? ਕਿਹੜੇ ਚਰਨ ਹਨ ਸਮਰੱਥ ਗੁਰੂ ਦੇ ? ਕੀ ਅਸੀਂ ਸਤਿਗੁਰੂ ਜੀ ਦਾ ਜੋ ਪੀੜਾ ਹੈ ਇਸ ਦੇ ਚਾਰ ਪਾਵਿਆਂ ਨੂੰ ਕਹਾਂਗੇ ਗੁਰੂ ਦੇ ਚਰਨ ? ਹਾਲਾਂ ਬਾਣੀ ਵਿਚ ਬੜੀ ਵਾਰੀ ਇਹ ਬਚਨ ਆਇਆ ਹੈ-

*ਮਾਈ ਗੁਰ ਚਰਣੀ ਚਿਤੁ ਲਾਈਐ॥*

(ਅੰਗ ੫੨੮)

ਸਰੀਰਕ ਤੌਰ 'ਤੇ ਜਦੋਂ ਹਜ਼ੂਰ ਸਨ ਤਾਂ ਉਦੋਂ ਸਿੱਖ ਗੁਰੂ ਦੇ ਬਾਹਰਮੁੱਖੀ ਚਰਨਾਂ ਦਾ ਓਟ-ਆਸਰਾ ਲੈਂਦੇ ਸਨ। ਜਦੋਂ ਸਮਰੱਥ ਗੁਰੂ ਨੇ ਮੱਥਾ ਟੇਕ ਕੇ ਇਹ ਕਹਿ ਦਿੱਤਾ ਕਿ ਮੇਰੀ ਜਗ੍ਹਾ ਗ੍ਰੰਥ ਸਾਹਿਬ ਜੀ ਕੋ ਗੁਰੂ ਜਾਣਨਾ ਤਾਂ ਫਿਰ ਕਿਹੜੇ ਚਰਨ ਹਨ ਤੇ ਕਿਵੇਂ ਚਰਨਾਂ ਵਿਚ ਸਾਡਾ ਮਨ ਵਿੰਨ੍ਹਿਆ ਜਾਏ ? ਲਿਖਿਆ ਹੈ ਕਿ ਮੇਰੀ ਜਗ੍ਹਾ ਗ੍ਰੰਥ ਸਾਹਿਬ ਜੀ ਕੋ ਗੁਰੂ ਜਾਣਨਾ। ਜੋ ਜਾਣੇਗਾ ਤਿਸ ਸਿਖ ਕੀ ਘਾਲ ਥਾਏ ਪਏਗੀ। ਜਦੋਂ ਅਸੀਂ ਬੰਸਾਵਲੀ ਨਾਮਾ ਪੜ੍ਹਦੇ ਹਾਂ, ਉਸ ਦੇ ਵਿੱਚ ਇਕ ਬਚਨ ਆਇਆ ਹੈ ਕਿ ਗਰੀਬ ਨਵਾਜ, ਇਹ ਜੋ ਸਿੱਖ ਸੰਗਤ ਹੈ ਤੇਰੀ ਤਿਸ ਦਾ ਕੀ ਹਵਾਲ ? ਅੱਗੇ ਬਚਨ ਕੀਤਾ—ਗ੍ਰੰਥ ਹੈ ਗੁਰੂ ਲੜ ਪਕੜੋ ਆਕਾਰ। ਹਜ਼ੂਰ ਨੇ ਜਦੋਂ ਸਾਨੂੰ ਗੁਰੂ ਗ੍ਰੰਥ ਸਾਹਿਬ ਨਾਲ ਜੋੜ ਦਿੱਤਾ ਤਾਂ ਹੁਣ ਚਰਨ ਕਿੱਥੋਂ ਲੱਭੀਏ ?

ਇੱਕ ਗੱਲ ਕਦੀ ਭੁੱਲਿਉ ਨਾ ਕਿ ਸਿੱਖ ਦੀ ਜ਼ਿੰਦਗੀ ਦਾ ਆਧਾਰ ਗੁਰੂ ਦਾ ਸ਼ਬਦ ਹੈ। ਹਿਰਦਾ ਵੀ ਸ਼ਬਦ ਹੈ, ਸਰੀਰ ਵੀ ਸ਼ਬਦ ਹੈ, ਚਿੱਤ ਵੀ ਸ਼ਬਦ ਹੈ। ਇਹ ਗੱਲ ਵੱਖਰੀ ਹੈ ਕਿ ਸ਼ਬਦ ਨਾਲ ਜੁੜੇ ਹੋਏ ਨੂੰ ਪਿਆਰਾ ਝਲਕਾਰਾ ਪਤਾ ਨਹੀਂ ਕਿਸ ਢੰਗ ਦਾ ਦੇ ਜਾਏ। ਬਾਬਾ ਜੀ ਨੇ ਬਾਣੀ ਵਿਚ ਉਦਾਹਰਨ ਦਿੱਤੀ ਹੈ ਕਿ ਚਰਨ ਵੀ ਗਰੂ ਦਾ ਸ਼ਬਦ ਹਨ। ਜੇ ਸ਼ਬਦ ਨਾਲ ਜੁੜੇਂਗਾ ਤਾਂ ਮੰਨ ਲਈਂ ਕਿ ਤੇਰਾ ਅੰਦਰ ਚਰਨਾਰਬਿੰਦ ਨਾਲ ਵਿੰਨ੍ਹਿਆ ਗਿਆ ਹੈ। ਉਦਾਹਰਨ ਦੇ ਤੌਰ 'ਤੇ ਕੋਈ ਸਰੀਰਕ ਤੌਰ 'ਤੇ ਕਿਸੇ ਇਨਸਾਨ ਦੇ ਚਰਨਾਂ ਨੂੰ ਰੋਜ਼ ਪਕੜਦਾ ਹੈ। ਹੁਣ ਉਹ ਨਿਰਜਿੰਦ ਤਾਂ ਹੈ ਨਹੀਂ। ਚਰਨ ਫੜੇ ਹਨ, ਰੋਜ਼ ਉਸ ਦੇ ਚਰਨ ਧੋਵੇ, ਚਰਨਾਂ ਦੀ ਧੂੜ ਵੀ ਮੱਥੇ ਉੱਪਰ ਲਾਵੇ ਤੇ ਜਿਸ ਦੇ ਚਰਨ ਫੜਦਾ ਹੈ ਉਹ ਆਪਣੀ ਰਸਨਾ ਤੋਂ ਬੋਲ ਕੇ ਕਹੇ ਕਿ ਇਹ ਸ਼ਬਦ ਮੇਰਾ ਸੁਣ, ਇਹ ਗੱਲ ਮੇਰੀ ਸੁਣ, ਇਹ ਹੁਕਮ ਮੇਰਾ ਮੰਨ ਤੇ ਅੱਗੋਂ ਉਹ ਕਹੇ ਕਿ ਮੈਂ ਤੁਹਾਡੇ ਚਰਨ ਝਾੜ ਸਕਦਾ ਹਾਂ, ਤੁਹਾਡੇ ਚਰਨ ਧੋ ਸਕਦਾ ਹਾਂ, ਪਰ ਜਿਹੜਾ ਤੁਸੀਂ ਮੈਨੂੰ ਬਚਨ ਕਹਿੰਦੇ ਹੋ, ਇਹ ਮੈਂ ਨਹੀਂ ਮੰਨਣਾ, ਬਾਕੀ ਜੋ ਮਰਜ਼ੀ ਤੁਸੀਂ ਕਹਿ ਲਉ। ਕੀ ਉਸ ਦੇ ਫੜੇ ਹੋਏ ਚਰਨ ਫਿਰ ਸਫਲ ਹਨ ? ਕੀ ਉਸ ਦੇ ਚਰਨਾਂ ਦੀ ਲਾਈ ਹੋਈ ਧੂੜ ਮਸਤਕ ਉੱਪਰ ਸਫਲ ਹੈ ? ਅਸਲ ਵਿਚ ਇਹ

ਚਰਨ ਤਾਂ ਹੀ ਫੜੇ ਜਾਂਦੇ ਸਨ ਕਿ ਗੁਰੂ ਦਾ ਹੁਕਮ ਮੰਨਣ ਦੀ ਜਾਚ ਆ ਜਾਏ। ਇੱਕ ਤੁਕ ਆਉਂਦੀ ਹੈ-

*ਮਿਤ ਕਾ ਚਿਤੁ ਅਨੂਪੁ ਮਰੰਮ ਨ ਜਾਨੀਐ॥*

ਮਿੱਤ ਦਾ ਚਿੱਤ ਕੀ ਹੈ? ਕਹਿੰਦੇ ਹਨ ਆਪਣੇ ਮਿੱਤਰ ਦਾ ਚਿੱਤ ਜਦੋਂ ਮੈਂ ਦੇਖਦਾ ਹਾਂ ਤਾਂ ਮੇਰੇ ਮਿੱਤਰ ਦਾ ਚਿੱਤ ਉਪਮਾ ਤੋਂ ਰਹਿਤ ਹੈ।

*ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ॥*
*ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥*

(ਅੰਗ ੧੩੬੨)

ਜਿਸਨੇ ਆਪਣੇ ਚਿੱਤ ਨੂੰ ਮਿੱਤਰ ਦੇ ਚਿੱਤ ਵਿਚ ਮਿਲਾ ਦਿੱਤਾ, ਮਿੱਤਰ ਦਾ ਚਿੱਤ ਕੀ ਹੈ? ਗੁਰਮੁਖੋ! ਗੁਰੂ ਦਾ ਹਿਰਦਾ ਗੁਰੂ ਦਾ ਸ਼ਬਦ ਹੈ। ਗੁਰੂ ਦਾ ਚਿੱਤ ਗੁਰੂ ਦਾ ਸ਼ਬਦ ਹੈ। ਜਦੋਂ ਅਸੀਂ ਆਪਣੇ ਅੰਦਰ ਨੂੰ ਪੂਰਨ ਤੌਰ 'ਤੇ ਟਿਕਾਅ ਕੇ ਆਪਣੇ ਗੁਰੂ ਦੇ ਬਖ਼ਸ਼ੇ ਹੋਏ ਮੂਲ ਮੰਤਰ ਵਿਚ ਟਿਕਾਅ ਦਿੰਦੇ ਹਾਂ ਅਤੇ ਦਾਤਾ ਜੀ ਨੇ ਇਸ਼ਾਰੇ ਵੀ ਕੀਤੇ ਸਨ। ਜਦੋਂ ਪੁੱਛਿਆ ਸੀ ਹੇ ਧੰਨ ਗੁਰੂ ਹਰਿ ਰਾਇ ਸਾਹਿਬ ਜੀ! ਸਾਰੀ ਬਾਣੀ ਕਹਿੰਦੀ ਹੈ ਮਨ ਜਗਾਉ', ਮਨ ਜਗਾਉ ਪਰ ਸਾਨੂੰ ਕਿਵੇਂ ਪਤਾ ਲੱਗੇਗਾ ਤੇ ਕਿਹੜੀ ਥਾਂ ਉੱਪਰ ਪਤਾ ਲੱਗੇਗਾ ਕਿ ਅਸੀਂ ਮਨ ਕਰਕੇ ਸੁੱਤੇ ਹੋਏ ਜਾਗ ਪਏ ਹਾਂ ? ਗੁਰੂ ਜੀ ਨੇ ਉਥੇ ਬਚਨ ਕਿਹਾ ਸੀ ਕਿ ਸਰੀਰਕ ਤੌਰ 'ਤੇ ਜਾਗੇ ਹੋਏ ਤੇ ਮਨ ਦੇ ਤੱਲ ਵਿਚ ਜਾਗੇ ਹੋਇਆਂ ਦੀ ਪ੍ਰੀਭਾਸ਼ਾ ਵੱਖ-ਵੱਖ ਹੈ। ਜਿਹੜੇ ਸਰੀਰਕ ਤੌਰ 'ਤੇ ਜਾਗਦੇ ਹਨ ਉਹ ਬੋਲਦੇ ਹਨ, ਉਹ ਸੁਣਦੇ ਹਨ, ਉਹ ਖਾਂਦੇ ਹਨ, ਉਹ ਪੀਂਦੇ ਹਨ। ਜਿਨ੍ਹਾਂ ਗੁਰਮੁਖਾਂ ਦੇ ਮਨ ਜਾਗ ਜਾਂਦੇ ਹਨ ਉਹਨਾਂ ਨੂੰ ਆਪਣੇ ਅੰਦਰੋਂ ਹੀ ਪੁੱਛ ਲੈਣਾ ਚਾਹੀਦਾ ਹੈ। ਮਹਾਰਾਜ ਕੀ ? ਮਹਾਰਾਜ ਕਹਿੰਦੇ ਹਨ ਕਿ ਜਿਸ ਦਿਨ ਬਾਣੀ ਪੜ੍ਹਦਿਆਂ-ਪੜ੍ਹਦਿਆਂ ਬਾਹਰ ਦਾ ਰੌਲਾ-ਰੱਪਾ ਮੁੱਕਣਾ ਸ਼ੁਰੂ ਹੋ ਜਾਏ, ਅੰਦਰੋਂ ਸ਼ਬਦ ਦਾ ਸੁਆਦ ਆਉਣ ਲੱਗ ਪਏ ਤਾਂ ਉਸ ਦਿਨ ਸਮਝੋ ਸਾਡਾ ਮਨ ਜਾਗਣ ਲੱਗ ਪਿਆ ਹੈ। ਹਜ਼ੂਰ ਕਹਿਣ ਲੱਗੇ ਕਿ ਮਨ ਨੂੰ ਟਿਕਾਉਣ ਦੀ ਨਿਸ਼ਾਨੀ ਹੈ-

*ਮਨ ਜਾਗੇ ਕੀ ਇਹ ਨਿਸ਼ਾਨੀ।*
*ਮਿਠੀ ਲਾਗੈ ਪੀਆ ਕੀ ਬਾਣੀ।*

ਪਿਆਰੇ ਦੇ ਬਚਨ ਮਿੱਠੇ ਲੱਗਣ ਤਾਂ ਸਮਝੋ ਮਨ ਜਾਗ ਪਿਆ ਹੈ। ਗੁਰਮੁਖੋ! ਜਿਸ ਦਿਨ ਕੀਰਤਨ-ਕਥਾ-ਬਾਣੀ ਮਿੱਠੀ ਲੱਗਣ ਲੱਗ ਪਏ, ਉਸ ਦਿਨ ਸੱਚ ਜਾਣੋ ਗੁਰੂ ਦੇ ਚਰਨ ਮਿੱਠੇ ਲੱਗਣ ਲੱਗ ਪੈਣਗੇ।

ਮਨ ਕੀ ਹੈ ? ਮਨ ਦ੍ਰਿਸ਼ਟਮਾਨ ਸੰਸਾਰ ਵਿਚ ਤਾਂ ਦਿੱਸਦਾ ਨਹੀਂ। ਅੱਜ ਤੱਕ ਕਦੀ ਕਿਸੇ ਨੇ ਕਿਹਾ ਹੈ ਕਿ ਮੈਂ ਆਪਣਾ ਮਨ ਸਰੀਰ ਵਿਚੋਂ ਬਾਹਰ ਕਢਾਉਣ ਲੱਗਾ ਹਾਂ ? ਪਿਆਰਿਉ! ਸਰੀਰ ਦੇ ਅੰਗ ਬਾਹਰ ਕੱਢੇ ਜਾ ਸਕਦੇ ਹਨ, ਪਰ ਗੁਰੂ ਜੀ ਕਹਿੰਦੇ ਹਨ ਕਿ ਦੋ ਚੀਜ਼ਾਂ ਅਜਿਹੀਆਂ ਹਨ ਜਿਹੜੀਆਂ ਜਿਸਮ ਵਿਚ ਹਨ, ਪਰ ਦਿੱਸਦੀਆਂ ਨਹੀਂ। ਇਕ ਹਉਮੈ ਤੇ ਦੂਜਾ ਮਨ। ਹਉਮੈ ਜਿਹੜੀ ਹੈ ਪਿਆਰਿਉ, ਸਿਰ ਤੋਂ ਲੈ ਕੇ ਪੈਰਾਂ ਤੱਕ ਨਿੱਕੇ ਨਿੱਕੇ ਤਨ ਦੇ ਟੁਕੜੇ ਕਰ ਦਿਉ, ਸਾਰਾ ਜਿਸਮ ਧੋ ਲਉ ਪਰ ਹਉਮੈ ਕਿਤੋਂ ਨਹੀਂ ਲੱਭਣੀ। ਕਾਮ ਹੈ ਪਰ ਦਿਸਦਾ ਨਹੀਂ। ਕ੍ਰੋਧ ਹੈ ਪਰ ਦਿੱਸਦਾ ਨਹੀਂ। ਲੋਭ ਹੈ, ਪਰ ਦਿੱਸਦਾ ਨਹੀਂ। ਇਹੀ ਕਾਰਨ ਹੈ ਕਿ ਮੇਰੇ ਗੁਰੂ ਜੀ ਨੇ ਜਿਹੜੇ ਤਨ ਦੇ ਇੰਦਰਿਆਂ ਨੂੰ ਕੱਟਣ, ਵੱਢਣ, ਭੰਨਣ ਤੁਰ ਪਏ, ਉਹਨਾਂ ਨੂੰ ਇਕੋ ਗੱਲ ਕਹੀ ਸੀ, ਭੋਲਿਉ! ਖੁੱਡਾਂ ਭੰਨਣ ਨਾਲ ਸੱਪ ਕਦੀ ਨਹੀਂ ਮਰਦੇ। ਜੇ ਸੱਪ ਨੂੰ ਮਾਰਨਾ ਚਾਹੁੰਦੇ ਹੋ ਤਾਂ ਖੁੱਡ ਭੰਨਣ ਦੀ ਥਾਂ ਸੱਪ ਨੂੰ ਮਾਰਨਾ ਸ਼ੁਰੂ ਕਰੋ। ਕਹਿਣ ਲੱਗੇ ਕੁੰਜ ਛੱਡਣ ਨਾਲ ਕਦੀ ਸੱਪ ਜ਼ਹਿਰ ਨਹੀਂ ਛੱਡ ਜਾਂਦਾ। ਜੇ ਮਨ ਨੂੰ ਖੋਜਣ ਤੁਰੀਏ ਤਾਂ ਕਿੱਥੇ ਹੈ ਸਾਡਾ ਮਨ ? ਮਨ ਦਿੱਸਦਾ ਨਹੀਂ।

ਮਨ ਕੀ ਹੈ ? ਵਿਚਾਰਾਂ ਦੀ ਇਕ ਪੋਟਲੀ। ਮਨ ਅਸਲ ਵਿਚ ਪਾਣੀ ਦੇ ਚਸ਼ਮੇ ਦੀ ਤਰ੍ਹਾਂ ਹੈ। ਪਾਣੀ ਦਾ ਚਸ਼ਮਾ ਤਾਂ ਦਿੱਸਦਾ ਹੈ ਪਰ ਖਿਮਾ ਕਰਿਉ, ਮਨ ਤਾਂ ਦਿੱਸਦਾ ਵੀ ਨਹੀਂ। ਵਿਚਾਰਾਂ ਦੀ ਪੋਟਲੀ ਤਾਂ ਦਿੱਸੇਗੀ, ਪਰ ਮਨ ਤਾਂ ਦਿੱਸਦਾ ਨਹੀਂ। ਹਜ਼ੂਰ ਕਹਿਣ ਲੱਗੇ, ਦੇਖ ਗੁਰਮੁਖਾ! ਮਨ ਦਿੱਸੇਗਾ ਨਹੀਂ। ਸ਼ਬਦ ਤੈਨੂੰ ਅੱਖਾਂ ਤੋਂ ਦਿੱਸਦੇ ਹਨ, ਪਰ ਇਕ ਗੱਲ ਚੇਤੇ ਰੱਖੀਂ ਕਿ ਜਿਹੜਾ ਸ਼ਬਦ ਤੂੰ ਦੇਖਦਾ ਪਿਆ ਹੈਂ, ਇਸ ਸ਼ਬਦ ਦੇ ਅੰਦਰ ਜਿਹੜਾ ਗਿਆਨ ਹੈ, ਉਹ ਅੱਖਾਂ ਨਾਲ ਨਹੀਂ ਦਿੱਸਦਾ। ਪਿਆਰਿਆ, ਜਿਸ ਦਿਨ ਉਸ ਰਸ ਵਿਚ ਜਿਹੜਾ ਦਿੱਸਦਾ ਨਹੀਂ, ਜਿਹੜਾ ਸੁਣਦਾ ਨਹੀਂ, ਜਿਸ ਦਿਨ ਤੇਰਾ ਮਨ ਉਸ ਅਣਦਿਸਦੀ ਹੋਈ ਤਾਕਤ ਨਾਲ ਜੁੜ ਗਿਆ, ਉਸ ਦਿਨ ਤੂੰ ਸਮਝੀਂ ਕਿ ਤੇਰਾ ਮਨ ਅੱਜ ਵਿੰਨ੍ਹਿਆ ਗਿਆ ਹੈ। ਗੁਰੂ ਮੇਹਰ ਕਰੇ ਸ਼ਬਦ ਦਾ ਤੀਰ ਹੀ ਮਾਰੇ ਤੇ ਕਿਤੇ ਅੰਦਰ ਵਿੰਨ੍ਹਿਆ ਜਾਏ।

ਗੁਰੂ ਜੀ ਨੂੰ ਪੁੱਛਿਆ ਮਹਾਰਾਜ! ਮਨ ਕਿਵੇਂ ਵਿੰਨ੍ਹਿਆ ਜਾਂਦਾ ਹੈ ? ਤਾਂ ਦਾਤਾ ਜੀ ਨੇ ਬਚਨ ਕਿਹਾ—

*ਹਰਿ ਪ੍ਰੇਮ ਬਾਣੀ ਮਨੁ ਮਾਰਿਆ॥*

ਜਦੋਂ ਮੇਰੇ ਪਿਆਰੇ ਸਤਿਗੁਰੂ ਨੇ ਗੁਰਬਾਣੀ ਦਾ ਤੀਰ ਮਾਰਿਆ ਤਾਂ ਉਹ ਤੀਰ ਸੀ ਅਣਿਆਲਾ। ਪਿਆਰਿਉ! ਉਹ ਤੀਰ ਨਹੀਂ ਜਿਹੜਾ ਇਕ ਵਾਰੀ ਵੱਜਾ ਤੇ ਪਰਤ ਕੇ ਇਕੋ ਦਮ ਉਹ ਤੀਰ ਸਰੀਰ ਦੇ ਵਿਚੋਂ ਪਾਰ ਨਿਕਲ

ਗਿਆ। ਅਣਿਆਲੇ ਤੀਰ ਸਰੀਰ ਵਿਚ ਧੱਸ ਜਾਂਦੇ ਹਨ ਤੇ ਉਸਨੂੰ ਕੱਢਣ ਦਾ ਯਤਨ ਕਰੀਏ ਤਾਂ ਬੰਦੇ ਦੀ ਮੌਤ ਵੀ ਹੋ ਜਾਂਦੀ ਹੈ।

*ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ॥*
*ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ॥*

(ਆਸਾ ਦੀ ਵਾਰ)

ਕਹਿਣ ਲੱਗੇ ਦਰਦ ਨਾ ਤਾਂ ਦੇਖੀ ਜਾ ਸਕਦੀ ਹੈ, ਨਾ ਸੁਣੀ ਜਾ ਸਕਦੀ ਹੈ, ਬਸ ਇਕੋ ਗੱਲ ਹੈ ਕਿ ਜਿਸ ਦੇ ਅੰਦਰ ਦਰਦ ਹੈ, ਉਸ ਦੇ ਅੰਦਰ ਦਾ ਰੰਗ ਤੇ ਉਸ ਦੀਆਂ ਅੱਖਾਂ ਦਾ ਪਾਣੀ ਤੇ ਉਸ ਦੇ ਬੋਲ ਹੀ ਦੱਸ ਦੇਣਗੇ ਕਿ ਇਸ ਦੇ ਅੰਦਰ ਕੁਝ ਵਾਪਰ ਰਿਹਾ ਹੈ। ਜਿਨ੍ਹਾਂ ਦੇ ਅੰਦਰ ਪਿਆਰੇ ਨੂੰ ਮਿਲਣ ਦੀ ਤੜਪ ਹੈ, ਪਿਆਰੇ ਨੂੰ ਮਿਲਣ ਦਾ ਦਰਦ ਹੈ, ਇਕੋ ਘਰ ਦੇ ਅੰਦਰ ਪਤੀ ਪਤਨੀ ਇਕ ਕਮਰੇ ਵਿਚ ਪਏ ਹਨ ਪਰ ਇਕ ਦਾ ਅੰਦਰ ਪਿਆਰੇ ਦੇ ਚਰਨਾਂ ਵਿਚ ਵਿੰਨ੍ਹਿਆ ਹੈ ਤਾਂ ਉਹ ਪਿਆਰੇ ਨੂੰ ਯਾਦ ਕਰਕੇ ਅੱਖਾਂ ਭਰੇਗੀ ਜਾਂ ਪਤੀ ਅੱਖਾਂ ਭਰੇਗਾ ਤੇ ਜਿਸ ਦਾ ਅੰਦਰ ਨਹੀਂ ਵਿੰਨ੍ਹਿਆ, ਉਹ ਕਹੇਗਾ ਕਮਲਾ ਹੋ ਗਿਆ ਹੈ, ਨਾ ਆਪ ਸੌਂਦਾ ਹੈ ਨਾ ਸਾਨੂੰ ਸੌਣ ਦਿੰਦਾ ਹੈ। ਦਰਦ ਨਹੀਂ ਮਹਿਸੂਸ ਕੀਤਾ ਜਾ ਸਕੇਗਾ। ਹਾਂ, ਇਕ ਥਾਂ ਅਜਿਹੀ ਹੈ ਜਿਥੇ ਸਾਰੇ ਰੱਬ ਦੇ ਰੰਗ ਵਿਚ ਰੱਤੇ ਹੋਣ ਤੇ ਉਸ ਅਵਸਥਾ ਵਿਚੋਂ ਨਿਕਲੇ ਹੋਣ ਤਾਂ ਉਹ ਇਕ ਦੂਜੇ ਦੇ ਦਰਦ ਨੂੰ ਸਮਝ ਸਕਦੇ ਹਨ। ਸੱਚੇ ਪਾਤਿਸ਼ਾਹ! ਤੁਸੀਂ ਕਿਰਪਾ ਕਰੋ, ਸੱਚਮੁੱਚ ਸਾਡੇ ਅੰਦਰ ਤੀਰ ਮਾਰੋ ਅਣਿਆਲਾ ਜਿਹੜਾ ਮਨ ਵਿਚ ਇਹੋ ਜਿਹਾ ਖੁੱਭੇ ਕਿ ਨਿਕਲੇ ਨਾ ਤੇ ਇਸ ਦਾ ਨਿਕਲਣਾ ਹੀ ਸਾਡੀ ਮੌਤ ਬਣ ਜਾਏ। ਕਹਿਣ ਲੱਗੇ, ਗੁਰੂ ਨੇ ਜਦੋਂ ਸ਼ਬਦ ਦਾ ਤੀਰ ਮਾਰਿਆ ਤੇ ਇੰਨਾ ਮੇਰੇ ਉੱਪਰ ਅਸਰ ਹੋਇਆ ਕਿ ਪਹਿਲੀ ਗੱਲ ਇਹ ਸੀ ਕਿ ਮੈਨੂੰ ਜ਼ਬਾਨ ਤੋਂ ਗੂੰਗਾ ਕਰ ਦਿੱਤਾ। ਜਿਹੜੇ ਚਰਨਾਰਬਿੰਦ ਵਿੱਚ ਵਿੰਨ੍ਹੇ ਜਾਂਦੇ ਹਨ ਪਿਆਰਿਉ! ਉਹ ਫਿਰ ਬੋਲਦੇ ਨਹੀਂ ਕਿਉਂਕਿ ਬੋਲਦੇ ਉਹ ਹਨ ਜਿਨ੍ਹਾਂ ਨੇ ਅਜੇ ਤੱਕ ਰੱਸ ਨੂੰ ਮਾਣਿਆ ਨਹੀਂ। ਹਜ਼ੂਰ ਕਹਿਣ ਲੱਗੇ—

*ਕਬੀਰ ਗੂੰਗਾ ਹੂਆ ਬਾਵਰਾ ਬਹਿਰਾ ਹੂਆ ਕਾਨ॥*
*ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥*

(ਅੰਗ ੧੩੭੪)

ਗੁਰੂ ਨੇ ਜ਼ੁਬਾਨ ਤੋਂ ਗੂੰਗਾ ਕਰ ਦਿੱਤਾ, ਕੰਨਾਂ ਤੋਂ ਬੋਲਾ ਕਰ ਦਿੱਤਾ, ਪੈਰਾਂ ਤੋਂ ਪਿੰਗਲਾ ਕਰ ਦਿੱਤਾ ਅਤੇ ਹੱਥਾਂ ਤੋਂ ਟੁੰਡਾ ਕਰ ਦਿੱਤਾ। ਇਸ ਦੇ ਬਾਹਰਮੁਖੀ ਅਰਥ ਇਹ ਹਨ, ਪਰ ਪਿਆਰਿਉ! ਕੰਨਾਂ ਤੋਂ ਬੋਲੇ ਤੋਂ ਮੁਰਾਦ ਇਹ ਹੈ ਕਿ ਗੁਰੂ ਦੇ ਸ਼ਬਦ ਨੇ ਇਹੋ ਜਿਹੀ ਖੇਡ ਵਰਤਾਈ ਕਿ ਜਿਹੜੇ ਕੰਨ

ਅੱਗੇ ਨਿੰਨਿਆ ਚੁਗ਼ਲੀ ਸੁਣਦੇ ਸਨ, ਪਤਾ ਨਹੀਂ ਬੋਲੇ ਹੋ ਗਏ ਹਨ। ਬਹੁਤ ਕੁਝ ਲੋਕ ਬੋਲਦੇ ਹਨ, ਪਰ ਬਾਬੇ ਦੇ ਸ਼ਬਦ ਤੋਂ ਬਿਨਾਂ ਦੂਜੀ ਗੱਲ ਸੁਣਾਈ ਹੀ ਨਹੀਂ ਦਿੰਦੀ ਪਈ। ਜਿਹੜੀ ਜ਼ੁਬਾਨ ਅੱਗੇ ਬਹੁਤ ਬੋਲਦੀ ਸੀ, ਗੁਰੂ ਨੇ ਇੰਨੀ ਕੁ ਕ੍ਰਿਪਾ ਕੀਤੀ ਕਿ ਉਹ ਜ਼ੁਬਾਨ ਪਿਆਰੇ ਦੇ ਰੱਸ ਵਿੱਚ ਇੰਨੀ ਕੁ ਮਸਤ ਹੋ ਗਈ—

*ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ॥*
*ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥*
*ਅੰਦਰਿ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ॥*

(ਅੰਗ ੧੦੯੧)

ਜਿਨ੍ਹਾਂ ਦੇ ਮਨ ਵਿੰਨ੍ਹੇ ਹਨ, ਜਿਹੜੇ ਮਨ ਕਰਕੇ ਜੁੜੇ ਹਨ, ਹਜ਼ੂਰ ਨੇ ਬਾਣੀ ਵਿਚ ਕਿਹਾ ਹੈ, ਉਹਨਾਂ ਦੀ ਜ਼ਬਾਨ ਵਿਚ ਇੰਨੀ ਸੱਤਿਆ ਹੈ ਕਿ ਮਨ ਤਾਂ ਸਾਈਂ ਦੇ ਚਰਨਾਂ ਵਿਚ ਵਿੰਨ੍ਹਿਆ ਹੈ ਇਸ ਲਈ ਉਸ ਦਾ ਬੋਲਿਆ ਹੋਇਆ ਬਚਨ ਸਤਿ ਹੁੰਦਾ ਹੈ।

ਪਿਆਰਿਉ! ਜਦੋਂ ਕਿਸੇ ਉੱਪਰ ਰੱਬ ਮੇਹਰ ਕਰਦਾ ਹੈ ਤਾਂ ਉਸ ਦਾ ਉਹ ਕੰਮ ਨਾ ਦੇਖੋ, ਜਦੋਂ ਰੱਬ ਮੇਹਰ ਕਰਦਾ ਹੈ ਤਾਂ ਇਹ ਵੀ ਦੇਖੋ ਕਿ ਉਸ ਬੰਦੇ ਦੀ ਕਮਾਈ ਕਿੰਨੀ ਕੁ ਹੋਵੇਗੀ। ਬਾਬੇ ਦਾਤੂ ਜੀ ਨੂੰ ਕੇਵਲ ਇਹ ਦਿੱਸਿਆ ਕਿ ਗੋਇੰਦਵਾਲ ਬਾਬਾ ਅਮਰਦਾਸ ਗੱਦੀ ਉੱਪਰ ਬੈਠ ਗਿਆ ਹੈ। ਉਸਨੂੰ ਸਿਰਫ਼ ਗੱਦੀ ਦਿਸੀ, ਸਿਰਫ਼ ਗੋਲਕ ਦਿਸੀ, ਸਿਰਫ਼ ਸੰਗਤ ਦੇ ਮੱਥੇ ਟੇਕਣੇ ਦਿਸੇ, ਪਰ ਉਸਨੂੰ ਇਹ ਨਹੀਂ ਦਿੱਸਿਆ ਕਿ 12 ਸਾਲ ਇਸ ਬੁੱਢੇ ਸਰੀਰ ਨੇ ਗਾਗਰ ਵੀ ਢੋਈ ਹੈ। ਅਸੀਂ ਕਮਾਈ ਨਹੀਂ ਦੇਖਦੇ, ਸਿਰਫ ਕਮਾਈ ਨਾਲ ਮਿਲੀ ਹੋਈ ਬਰਕਤ ਦੇਖਦੇ ਹਾਂ ਕਿ ਇਸਨੂੰ ਮਿਲ ਗਈ, ਮੈਨੂੰ ਕਿਉਂ ਨਹੀਂ ਮਿਲੀ। ਇਹੋ ਜਿਹੇ ਲੋਕਾਂ ਨੂੰ ਕਿਹਾ ਹੈ—

*ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥*
*ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥*

(ਅੰਗ ੮੫)

ਹੁਣ ਚਰਨਾਂ ਵਿੱਚ ਵਿੰਨ੍ਹਿਆ ਇੱਕ ਮਿੰਟ, ਦੋ ਮਿੰਟ ਨਹੀਂ, ਉਹ ਵਿੰਨ੍ਹੇ ਹੋਏ ਮਨ ਫਿਰ ਕਦੀ ਵੀ ਵੱਖ ਨਹੀਂ ਹੁੰਦੇ। ਗੁਰੂ ਸਾਹਿਬ ਨੇ ਉਸ ਵਿੰਨ੍ਹੇ ਹੋਏ ਮਨ ਨੂੰ ਕਿਹਾ ਹੈ—

*ਕਰਮ ਖੰਡ ਕੀ ਬਾਣੀ ਜੋਰੁ॥*

(ਜਪੁ ਜੀ ਸਾਹਿਬ)

ਸ਼ਬਦ ਜੱਪਣ ਵਾਲੇ ਦੇ ਸ਼ਬਦਾਂ ਵਿਚ ਵੀ ਤਾਕਤ ਆ ਜਾਂਦੀ ਹੈ। ਮੂਲੇ ਦੀ ਘਰਵਾਲੀ ਨੇ ਇਹੀ ਕਿਹਾ ਕਿ ਉਹ ਘਰ ਨਹੀਂ ਜਦੋਂ ਕਿ ਉਹ ਘਰ ਸੀ ਤਾਂ ਗੁਰੂ ਜੀ ਨੇ ਕਹਿ ਦਿੱਤਾ ਜੇ ਨਹੀਂ ਤਾਂ ਫਿਰ ਨਾ ਹੀ ਸਹੀ। ਹੁਣ ਅਸੀਂ ਕਹਾਂਗੇ ਕਿ ਸਰਾਪ ਦਿੱਤਾ। ਸਰਾਪ ਥੋੜੀ ਦਿੱਤਾ, ਜੱਪਣ ਵਾਲਾ ਸੁਭਾਵਿਕ ਹੀ ਬਚਨ ਕਰਦਾ ਹੈ ਤੇ ਉਸ ਦੀ ਬਾਣੀ ਵਿਚ ਇੰਨੀ ਸ਼ਕਤੀ ਹੈ ਕਿ ਉਸ ਦਾ ਕਿਹਾ ਹੋਇਆ ਸੱਚ ਹੁੰਦਾ ਹੈ। ਇਹੀ ਕਾਰਨ ਹੈ ਕਿ ਖ਼ਾਲੀ ਭਾਂਡੇ ਬਹੁਤ ਬੋਲਦੇ ਹਨ, ਭਰੇ ਹੋਏ ਭਾਂਡੇ ਘੱਟ ਬੋਲਣਗੇ, ਕਿਉਂਕਿ ਉਹਨਾਂ ਦੇ ਬੋਲ ਕਿਤੇ ਵੀ ਅਸਰ ਕਰ ਸਕਦੇ ਹਨ। ਸਰਦੀਆਂ ਵਿਚ ਸਾਡੇ ਕੰਬਲ, ਰਜਾਈਆਂ, ਗਰਮ ਕੱਪੜੇ ਤਿਆਰ ਹਨ। ਪਰ ਮੇਰੇ ਗੁਰੂ ਨੇ ਇਕੱਲਾ ਕਿਹਾ, ਨਹੀਂ।

ਮੈਂ ਬੇਨਤੀ ਕਰਦਾ ਹੁੰਦਾ ਹਾਂ ਕਿ ਹਮੇਸ਼ਾ ਕਕਰੀਲੀ ਰੁੱਤ ਦੋ ਤਰ੍ਹਾਂ ਨਾਲ ਤਨ ਉੱਪਰ ਬਹੁਤ ਅਸਰ ਕਰਦੀ ਹੈ। ਜਾਂ ਤਾਂ ਠੰਢ ਇਕੋ ਦਮ ਪਏਗੀ ਛੋਟੇ ਬੱਚਿਆਂ ਨੂੰ ਤੇ ਜਾਂ ਠੰਢ ਪਏਗੀ ਬਜ਼ੁਰਗਾਂ ਨੂੰ। ਉਸ ਨਿਆਣੇ ਨੂੰ ਇਕੋ ਦਮ ਠੰਢ ਆਪਣੇ ਕਾਬੂ ਵਿਚ ਲਏਗੀ ਅਤੇ ਇਸੇ ਕਾਰਨ ਅਸੀਂ ਨਿਆਣਿਆਂ ਨੂੰ ਵੀ ਧੁੱਪੇ ਬਾਹਰ ਕੱਢਦੇ ਹਾਂ ਤੇ ਜਿਹੜੇ ਸਰੀਰ ਕਰਕੇ ਬਿਰਧ ਹੋ ਜਾਂਦੇ ਹਨ, ਉਹ ਵੀ ਸਿਆਲ ਦੇ ਦਿਨਾਂ ਵਿਚ ਚੜ੍ਹੀ ਧੁੱਪ ਵਿਚ ਬਾਹਰ ਨਿਕਲਦੇ ਹਨ, ਕਿਉਂਕਿ ਠੰਢ ਜ਼ਿਆਦਾ ਅਸਰ ਬਿਰਧ ਤੇ ਬੱਚੇ ਉੱਪਰ ਕਰਦੀ ਹੈ। ਪਰ ਦੇਖੋ ਕਦੀ ਠੰਢਾ ਬੁਰਜ। ਉਥੇ ਬਿਰਧ ਮਾਂ ਵੀ ਹੈ ਤੇ ਦਸ ਸਾਲ ਤੋਂ ਛੋਟੀ ਉਮਰ ਦੇ ਗੁਰੂ ਦੇ ਲਾਲ ਵੀ ਹਨ। ਅੱਜ ਤੱਕ ਦੁਨੀਆਂ ਕਹਿੰਦੀ ਸੀ ਕਿ ਠੰਢ ਬੁੱਢਿਆਂ ਨੂੰ ਵੀ ਪੈਂਦੀ ਹੈ, ਬੱਚਿਆਂ ਨੂੰ ਵੀ ਪੈਂਦੀ ਹੈ ਪਰ ਮੇਰੇ ਗੁਰੂ ਨੇ ਕਿਹਾ ਕਿ ਰੱਬ ਦੇ ਨਾਲ ਜੇ ਅੰਦਰ ਜੁੜਿਆ ਹੋਵੇ ਤਾਂ ਚੇਤੇ ਰੱਖੋ, ਬੁੱਢਿਆਂ ਉੱਪਰ ਵੀ ਠੰਢ ਅਸਰ ਨਹੀਂ ਕਰਦੀ ਤੇ ਬੱਚੇ ਉੱਪਰ ਵੀ ਅਸਰ ਨਹੀਂ ਕਰਦੀ। ਉਹਨਾਂ ਕੋਲ ਤਾਂ ਕੁਝ ਵੀ ਨਹੀਂ ਸੀ ਪਰ ਤੇਰੇ ਕੋਲ ਤਾਂ ਸਿੱਖਾ ਸਭ ਕੁਝ ਹੈ। ਅੱਜ ਮੇਰੇ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਮੇਹਰ ਦੇ ਘਰ ਵਿਚ ਆਏ ਤੇ ਕਹਿਣ ਲੱਗੇ—

*ਪੋਖਿ ਤੁਖਾਰੁ ਨ ਵਿਆਪਈ*

ਪੋਹ ਦੇ ਮਹੀਨੇ ਵਿਚ ਉਹਨਾਂ ਨੂੰ ਕੱਕਰ ਕੁਝ ਵੀ ਨਹੀਂ ਕਹਿੰਦਾ—

*ਕੰਠਿ ਮਿਲਿਆ ਹਰਿ ਨਾਹੁ॥*

ਜਿਹੜੇ ਸਾਈਂ ਦੇ ਗਲ ਨਾਲ ਮਿਲ ਗਏ। ਮਹਾਰਾਜ ਗਲੇ ਮਿਲਣ ਦਾ ਭਾਵ ਕੀ ਹੈ ?

*ਮਨੁ ਬੇਧਿਆ ਚਰਨਾਰਬਿੰਦ॥*

ਉਹਨਾਂ ਦਾ ਮਨ ਵਿੰਨ੍ਹਿਆ ਗਿਆ ਪਿਆਰੇ ਦੇ ਕਮਲ ਵਰਗੇ ਚਰਨਾਂ ਵਿਚ—

*ਦਰਸਨਿ ਲਗੜਾ ਸਾਹੁ॥*

ਉਹਨਾਂ ਦੇ ਅੰਦਰ ਪਿਆਰੇ ਦੇ ਦਰਸ਼ਨ ਦੀ ਤਾਂਘ ਹੈ। ਜਿਸ ਦੇ ਅੰਦਰ ਦਰਸ਼ਨਾਂ ਦੀ ਤਾਂਘ ਹੈ, ਉਹਨਾਂ ਬਾਰੇ ਬਾਬਾ ਜੀ ਨੇ ਬਾਣੀ ਵਿਚ ਬੇਅੰਤ ਬਚਨ ਕਹੇ ਹਨ। ਕਹਿਣ ਲੱਗੇ—

*ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ॥*
*ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ॥*

(ਅੰਗ ੭੦੩)

*ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ॥*
*ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ॥*
*ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ॥*
*ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ॥*

(ਅੰਗ ੧੩੬੨)

*ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ॥*

(ਅੰਗ ੭੧੫)

*ਮੇਰੋ ਸੁੰਦਰ ਕਹਹੁ ਮਿਲੈ ਕਿਤੁ ਗਲੀ॥*
*ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ॥*

(ਅੰਗ ੫੨੭)

ਫਿਰ ਪਿਆਰਿਉ! ਉਸਨੇ ਓਟ ਕਿਸ ਦੀ ਲਈ ? ਓਟ ਗੋਵਿੰਦ, ਧਰਤੀ ਦਾ ਸਹਾਰਾ ਦੇਣ ਵਾਲਾ ਵਾਹਿਗੁਰੂ। ਗੋਪਾਲ ਰਾਇ, ਧਰਤੀ ਦੀ ਪਾਲਣਾ ਕਰਨ ਵਾਲਾ ਤੇ ਰਾਇ ਦਾ ਅੱਖਰੀ ਅਰਥ ਹੈ ਰਾਜਾ। ਕਹਿੰਦੇ ਹਨ ਕਿ ਉਸ ਪ੍ਰਮਾਤਮਾ ਦੀ ਪੋਹ ਦੇ ਮਹੀਨੇ ਵਿਚ ਸ਼ਬਦ ਦੀ ਕਮਾਈ ਕਰਨ ਵਾਲਿਆਂ ਨੇ ਓਟ ਲਈ। ਫਿਰ ਪੋਹ ਦੇ ਮਹੀਨੇ ਵਿਚ ਉਹਨਾਂ ਦਾ ਲਾਹਾ ਕੀ ਹੈ ? ਹਜ਼ੂਰ ਕਹਿਣ ਲੱਗੇ—

*ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥*

ਉਹਨਾਂ ਲਈ ਆਪਣੇ ਕੰਤ ਦੀ ਸੇਵਾ ਕਰਨੀ ਹੀ ਲਾਹਾ ਹੈ। *ਬਿਖਿਆ ਪੋਹਿ* ਇਥੇ ਪੋਹਿ ਦਾ ਅਰਥ ਹੈ ਛੂਹਣਾ। ਜਿਨ੍ਹਾਂ ਦਾ ਮਨ ਵਾਹਿਗੁਰੂ ਦੇ ਚਰਨਾਂ ਵਿਚ ਜੁੜ ਗਿਆ ਹੈ, ਉਹਨਾਂ ਉੱਪਰ ਮਾਇਆ ਦਾ ਜ਼ਹਿਰ ਅਸਰ ਨਹੀਂ ਕਰਦਾ।

*ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥*

ਉਹ ਪਿਆਰੇ ਗੁਰੂ ਦੇ ਚਰਨਾਂ ਵਿਚ ਬੈਠ ਕੇ ਉਸ ਦੇ ਗੁਣ ਗਾਉਂਦੇ ਹਨ।

*ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥*

ਜਿਥੋਂ ਇਹ ਜੀਵ-ਆਤਮਾ ਉਪਜੀ, ਉਸ ਦੇ ਨਾਲ ਜਾ ਕੇ ਮਿਲ ਗਈ। ਪਰ ਕਿਵੇਂ ? ਸੱਚੇ ਪਿਆਰ ਕਰਕੇ ਆਪਣੇ ਪਿਆਰੇ ਵਿਚ ਸਮਾਅ ਗਈ।

*ਕਰੁ ਗਹਿ ਲੀਨੀ ਪਾਰਬ੍ਰਹਮਿ॥*

ਕਰੁ ਦਾ ਅੱਖਰੀ ਅਰਥ ਹੈ ਹੱਥ ਤੇ ਗਹਿ ਦਾ ਅਰਥ ਹੈ ਫੜਨਾ। ਜਿਨ੍ਹਾਂ ਨੇ ਰੱਬ ਦੀ ਓਟ ਲੈ ਲਈ, ਫਿਰ ਪਿਆਰੇ ਨੇ ਉਹਨਾਂ ਦੀ ਬਾਂਹ ਵੀ ਫੜ ਲਈ।

*ਬਹੁੜਿ ਨ ਵਿਛੁੜੀਆਹੁ॥*

ਇੱਕ ਵਾਰੀ ਬਾਂਹ ਫੜ ਲਏ ਤਾਂ ਉਹ ਛੱਡਦਾ ਨਹੀਂ।

*ਬਾਰਿ ਜਾਉ ਲਖ ਬੇਰੀਆ*

ਮੈਂ ਆਪਣੇ ਪਿਆਰੇ ਤੋਂ ਲੱਖਾਂ ਵਾਰੀ ਕੁਰਬਾਨ ਜਾਵਾਂ।

*ਹਰਿ ਸਜਣੁ ਅਗਮ ਅਗਾਹੁ॥*

ਜਿਹੜਾ ਪਿਆਰਾ ਅਗਮ ਹੈ, ਡੂੰਘਾ ਹੈ ਤੇ ਜਿਸ ਦਾ ਥਹੁ ਪਤਾ ਕਿਸੇ ਨੇ ਨਹੀਂ ਪਾਇਆ।

*ਸਰਮਪਈ ਨਾਰਾਇਣੈ ਨਾਨਕ ਦਰਿ ਪਈਆਹੁ॥*

ਜਿਹੜੀਆਂ ਜੀਵ-ਇਸਤਰੀਆਂ ਪਿਆਰੇ ਵਾਹਿਗੁਰੂ ਜੀ ਦੇ ਚਰਨਾਂ ਵਿਚ ਡਿੱਗ ਪਈਆਂ ਹਨ, ਉਹਨਾਂ ਦੀ ਲੱਜਿਆ ਰੱਖੀ।

*ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥*

ਜਿਸਨੂੰ ਬੇਪਰਵਾਹ ਸਾਈਂ ਨੇ ਬਖਸ਼ ਦਿੱਤਾ ਹੈ, ਉਹ ਪੋਹ ਦੇ ਮਹੀਨੇ ਵਿਚ ਸੁਖੀ ਹੈ।

ਸਾਧ ਸੰਗਤ ਜੀ! ਯਤਨ ਕਰੀਏ ਅੰਦਰੋਂ ਜੁੜਨ ਦਾ ਅਤੇ ਅੰਮ੍ਰਿਤ ਛਕੀਏ। ਨਿਤਨੇਮ ਵਿਚ ਵਾਧਾ ਕਰੀਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤਾਂ ਭੁੱਲਾਂ ਦੀ ਖਿਮਾਂ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਿਹ॥

# ਹੋਲੀ, ਹੋਲਾ ਮਹੱਲਾ ਅਤੇ ਨਿਆਰਾ ਖ਼ਾਲਸਾ

(ਭਾਗ 1)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ਨੇ ਕ੍ਰਿਪਾ ਕਰਕੇ ਹੋਲੀ ਦੀ ਥਾਂ ਉੱਪਰ ਮਹੱਲੇ ਕੱਢਣ ਦੀ ਸਾਨੂੰ ਮਰਯਾਦਾ ਦਿੱਤੀ ਅਤੇ ਅਜਿਹੀ ਬਖ਼ਸ਼ਿਸ਼ ਕੀਤੀ ਕਿ ਖ਼ਾਲਸਾ ਪੰਥ ਨੇ ਹਜ਼ੂਰ ਦੀ ਉਸ ਬਖ਼ਸ਼ਿਸ਼ ਨੂੰ ਸਾਂਭਿਆ ਅਤੇ ਹਰ ਸਾਲ ਆਨੰਦਪੁਰ ਸਾਹਿਬ ਜੀ ਦੀ ਧਰਤੀ ਉੱਪਰ ਮਹੱਲਾ ਕੱਢਿਆ ਜਾਂਦਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦਾ ਮਕਸਦ ਹੈ ਕਿ ਹਰ ਮਨੁੱਖ ਮਾਤਰ ਨੂੰ ਉਸ ਇਕ ਪਰੀਪੂਰਨ ਪ੍ਰਮਾਤਮਾ ਦੇ ਚਰਨਾਂ ਵਿਚ ਜੋੜਿਆ ਜਾਏ। ਇਕ ਉਹ ਹੈ ਜਿਹੜਾ ਅਦੁੱਤੀ ਹੈ, ਜਿਸ ਵਰਗਾ ਹੋਰ ਦੂਜਾ ਕੋਈ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਜਦੋਂ ਪ੍ਰਾਰੰਭ ਹੋਈ ਤਾਂ ਪਹਿਲੇ ਬਚਨ ਜਿਹੜੇ ਮੇਰੇ ਸਤਿਗੁਰੂ ਨੇ ਦਰਜ ਕੀਤੇ ਹਨ, ਉਹ ਹਨ ੧ਓ। ਓਮ ਸ਼ਬਦ ਬਹੁਤ ਪੁਰਾਣਾ ਹੈ। ਇਸ ਸ਼ਬਦ ਦੇ ਤਿੰਨ ਅੱਖਰ ਬਣਾਏ ਗਏ। ਉਹ ਤਿੰਨ ਅੱਖਰ ਸਨ 'ਓ', 'ਅ' ਅਤੇ 'ਮ'। ਇਹਨਾਂ ਤਿੰਨ ਅੱਖਰਾਂ ਨੂੰ ਤਿੰਨ ਦੇਵਤਿਆਂ ਦੇ ਰੂਪ ਵਿਚ, ਤਿੰਨ ਸ਼ਕਤੀਆਂ ਦੇ ਰੂਪ ਵਿਚ ਵੰਡਿਆ। ਪਰ ਮੇਰੇ ਸਤਿਗੁਰੂ ਨੇ ਓ ਸ਼ਬਦ ਦੇ ਨਾਲ ਪਹਿਲਾਂ ਇੱਕ ਪਾਇਆ। ਇਸ ਦਾ ਮਤਲਬ ਹੈ ਕਿ ਗਿਣਤੀ ਵਾਲਾ ਇੱਕ ਹੈ, ਅੱਖਰਾਂ ਵਾਲਾ ਇੱਕ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਇਕ ਕੇਵਲ ਅਜਿਹੇ ਮਹਾਨ ਮੁਰਸ਼ਦ ਹਨ, ਜਿਨ੍ਹਾਂ ਦੀ ਆਰੰਭਤਾ ਅੰਕ ਤੋਂ ਸ਼ੁਰੂ ਹੁੰਦੀ ਹੈ, ਅੱਖਰ ਤੋਂ ਨਹੀਂ। ਕੋਈ ਵੀ ਬਾਣੀ ਤੁਸੀਂ ਆਰੰਭ ਕਰੋਗੇ ਤਾਂ ਇਕ ਗਿਣਤੀ ਵਾਲਾ ਮਿਲੇਗਾ, ਅੱਖਰਾਂ ਵਾਲਾ ਨਹੀਂ। ਇਕ ਦਾ ਮਤਲਬ ਹੈ ਕੇਵਲ ਇੱਕ, ਜਿਸ ਦਾ ਹੋਰ ਕੋਈ ਅਰਥ ਨਹੀਂ ਹੋ ਸਕਦਾ। ਸਭ ਤੋਂ ਵੱਡੀ ਕ੍ਰਿਪਾ ਕੀਤੀ ਕਿ ਗਿਣਤੀ ਵਾਲਾ ਇੱਕ (੧) ਲਿਆ।

ਅਸੀਂ ਕਹਿੰਦੇ ਹਾਂ ਕਿ ਪ੍ਰਮਾਤਮਾ ਇੱਕ ਹੈ, ਪਰ ਚੇਤੇ ਰੱਖਿਓ, ਕੇਵਲ ਇੱਕ ਨਹੀਂ, ਨਾਲ ਅਦੁੱਤੀ ਵੀ ਹੈ। ਜੇ ਤੂੰ ਕਹੇਂ ਕਿ ਪ੍ਰਮਾਤਮਾ ਦੀ ਪ੍ਰੀਭਾਸ਼ਾ

ਇਹ ਹੈ ਕਿ ਉਹ ਇੱਕ ਹੈ। ਦੇਖਣ ਨੂੰ ਤਾਂ ਇਸ ਧਰਤੀ ਦਾ ਸੂਰਜ ਵੀ ਇਕ ਹੈ ਤਾਂ ਕੀ ਸੂਰਜ ਨੂੰ ਵੀ ਪ੍ਰਮਾਤਮਾ ਮੰਨਾਂਗੇ ? ਇਸ ਧਰਤੀ ਉੱਪਰ ਸਾਗਰ ਇੱਕ ਹੈ, ਕੀ ਇੱਕ ਸਮੁੰਦਰ ਪ੍ਰਮਾਤਮਾ ਦਾ ਵੰਸ਼ ਹੈ ? ਇਸ ਧਰਤੀ ਦੇ ਨਾਲ ਇਕ ਚੰਦਰਮਾ ਦਾ ਸਬੰਧ ਹੈ, ਕੀ ਉਹ ਇਕ ਚੰਦਰਮਾ ਪ੍ਰਮਾਤਮਾ ਹੈ ? ਚੇਤੇ ਰੱਖੋ, ਇਸ ਧਰਤੀ ਦਾ ਇਕ ਸੂਰਜ ਹੈ, ਪਰ ਇਹ ਅਦੁੱਤੀ ਨਹੀਂ। ਇਸ ਤੋਂ ਬੜੇ ਵੱਡੇ ਸੂਰਜ ਰੱਬ ਨੇ ਹੋਰ ਪੈਦਾ ਕੀਤੇ ਹਨ। ਪਰ ਚੇਤੇ ਰੱਖਿਉ, ਕਰੋੜਾਂ ਬ੍ਰਹਿਮੰਡਾਂ ਦੇ ਰੱਬ ਕਰੋੜਾਂ ਨਹੀਂ। ਕਰੋੜਾਂ ਬ੍ਰਹਿਮੰਡਾਂ ਨੂੰ ਥਾਪਣ ਵਾਲਾ ਰੱਬ ਕੇਵਲ ਇਕ ਹੈ। ਮੇਰੇ ਦਾਤਾ ਜੀ ਨੇ ਬਾਣੀ ਵਿਚ ਬਚਨ ਕਿਹਾ—

*ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥*

(ਅੰਗ ੬੧੨)

ਕਰੋੜਾਂ ਬ੍ਰਹਿਮੰਡਾਂ ਨੂੰ ਰਚਨ ਵਾਲਾ ਕੇਵਲ ਇਕ ਓਅੰਕਾਰ ਹੈ। ਹਜ਼ੂਰ ਨੇ ਇਕ ਨਾਲ ਜੋੜਿਆ ਤੇ ਉਸ ਨਾਲ ਇਕ ਜੋੜਨ ਲਈ ਕੁਝ ਸਾਡੀਆਂ ਬਾਹਰ ਦੀਆਂ ਰਸਮਾਂ ਸਨ। ਮੇਰੇ ਸਤਿਗੁਰੂ ਨੇ ਉਹਨਾਂ ਬਾਹਰ ਦੀਆਂ ਰਸਮਾਂ ਵਿਚੋਂ ਵੀ ਸਾਨੂੰ ਪ੍ਰੇਰਨਾ ਦੇ ਕੇ ਪ੍ਰਮਾਰਥ ਕਮਾਉਣ ਲਈ ਜੋੜ ਦਿੱਤਾ।

ਉਦਾਹਰਨ ਦੇ ਤੌਰ 'ਤੇ ਆਪ ਬਾਣੀ ਪੜ੍ਹਨ ਵਾਲੇ ਹੋ, ਆਦਿ ਕਾਲ ਤੋਂ ਸਿਆਣੇ ਲੋਕਾਂ ਨੇ ਸਮੇਂ ਦੀ ਵੰਡ ਕੀਤੀ। ਪਹਿਲਾਂ ਇਸਨੂੰ ਜੁਗਾਂ ਵਿਚ ਵੰਡਿਆ। ਬਾਬੇ ਦੇ ਸਾਹਮਣੇ ਜੁੱਗ ਆਏ। ਜਿਹੜੇ ਜੁੱਗ ਵਿਚ ਅਸੀਂ ਵਰਤਦੇ ਪਏ ਹਾਂ, ਉਸ ਜੁੱਗ ਨੂੰ ਗੁਰੂ ਗ੍ਰੰਥ ਸਾਹਿਬ ਨੇ ਬਿਲਕੁਲ ਮਾੜਾ ਨਹੀਂ ਕਿਹਾ। ਕਹਿਣ ਲੱਗੇ ਕਿ ਹੁਣ ਤਾਂ ਸਮਾਂ ਹੀ ਬੜਾ ਭਾਗਾਂ ਵਾਲਾ ਆ ਗਿਆ ਹੈ। ਪਹਿਲਾਂ ਜੱਪ-ਤੱਪ-ਯੱਗ ਕਰਨੇ ਪੈਂਦੇ ਸਨ, ਹੁਣ ਸਭ ਤੋਂ ਵੱਡਾ ਪੁੰਨ ਇਹ ਹੈ ਕਿ ਟਿੱਕ ਕੇ ਕਿਤੇ ਤੂੰ ਪ੍ਰਮਾਤਮਾ ਦਾ ਨਾਮ ਜੱਪ ਲਿਆ ਕਰ। ਇਹ ਜੁੱਗ ਸਭ ਤੋਂ ਵੱਡਾ ਹੈ। ਅਸੀਂ ਰੋਜ਼ ਪੜ੍ਹਦੇ ਸੁਣਦੇ ਹਾਂ—

*ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ॥*

(ਅੰਗ ੯੬੨)

ਹਜ਼ੂਰ ਨੇ ਕਿਹਾ—

*ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥*

(ਅੰਗ ੧੧੮੫)

ਸਤਿਗੁਰੂ ਨੇ ਚਾਰ ਜੁੱਗਾਂ ਦੀ ਗੱਲ ਕਰਕੇ ਜਿਸ ਜੁੱਗ ਵਿਚ ਅਸੀਂ ਵਰਤਦੇ ਪਏ ਹਾਂ, ਉਸ ਜੁੱਗ ਨਾਲ ਸਾਨੂੰ ਪ੍ਰਮਾਤਮਾ ਦੇ ਚਰਨਾਂ ਵਿਚ ਜੁੜਨ ਦੀ ਪ੍ਰੇਰਨਾ ਦਿੱਤੀ। ਫਿਰ ਇਨਸਾਨ ਨੇ ਇਸ ਜੁੱਗਾਂ ਦੇ ਸਮੇਂ ਨੂੰ ਸਦੀਆਂ ਵਿਚ

ਵੰਡਿਆ। ਇੱਕ ਸੌ ਸਾਲ ਦੀ ਇੱਕ ਸਦੀ ਬਣਾਈ। ਇੱਕ ਸਾਲ ਨੂੰ ਬਾਰ੍ਹਾਂ ਮਹੀਨਿਆਂ ਵਿਚ ਵੰਡਿਆ। ਇਕ ਮਹੀਨੇ ਦੇ ਇਸ ਨੇ ਚਾਰ ਹਫ਼ਤੇ ਬਣਾਏ। ਇਕ ਹਫ਼ਤੇ ਨੂੰ ਸੱਤ ਵਾਰਾਂ ਵਿਚ ਵੰਡਿਆ। ਕੇਵਲ ਸੱਤ ਵਾਰ ਹੀ ਨਹੀਂ, ਬੰਦੇ ਨੇ ਦਿਨ ਤੇ ਰਾਤ ਦੇ ਚਾਰ-ਚਾਰ, ਅੱਠ ਪਹਿਰ ਬਣਾ ਕੇ ਇਸਨੂੰ ਨਿਮਖ, ਘੜੀ, ਵਿੱਸੇ, ਚੱਸਿਆਂ ਤੱਕ ਵੰਡ ਦਿੱਤਾ। ਮੇਰੇ ਸਤਿਗੁਰੂ ਦੇ ਸਾਹਮਣੇ ਜਦੋਂ ਬਾਰ੍ਹਾਂ ਮਹੀਨੇ ਆਏ ਤੇ ਉਹਨਾਂ 12 ਮਹੀਨਿਆਂ ਦੀ ਇਹੋ ਜਿਹੀ ਤਰਤੀਬ ਦਿੱਤੀ ਕਿ ਇੱਕ ਇੱਕ ਮਹੀਨੇ ਵਿਚ ਵੀ ਕੋਈ ਸਾਈਂ ਦਾ ਨਾਮ ਕਮਾ ਸਕੇ ਤਾਂ ਉਹ ਪ੍ਰਮਾਤਮਾ ਦੇ ਚਰਨਾਂ ਤੱਕ ਪਹੁੰਚ ਸਕਦਾ ਹੈ। ਮੇਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਸੱਤ ਵਾਰ ਉਚਾਰਨ ਕਰ ਦਿੱਤੇ। ਭੋਲਿਆ! ਤੂੰ ਦੋ ਤੁਕਾਂ ਇੱਕ ਵਾਰ ਦੀਆਂ ਰੋਜ਼ ਚੇਤੇ ਕਰ ਤਾਂ ਸੱਚ ਜਾਣੀ ਹਫਤੇ ਬਾਅਦ ਤੇਰੇ ਅੰਦਰ ਖੇੜਾ ਬਣ ਜਾਏਗਾ। ਸਮੇਂ ਨੂੰ ਅੱਠ ਪਹਿਰਾਂ ਵਿਚ ਵੰਡਿਆ।

ਮੇਰੇ ਸਤਿਗੁਰੂ ਨੇ ਜ਼ਿੰਦਗੀ ਦੇ ਚਾਰ ਪਹਿਰ ਬਣਾ ਕੇ ਦਿਨ ਦੀ ਗੱਲ ਨਾ ਕੀਤੀ ਸਗੋਂ ਚਾਰ ਪਹਿਰ ਰਾਤ ਜ਼ਿੰਦਗੀ ਨੂੰ ਕਹਿ ਕੇ ਬੰਦੇ ਦੇ ਜੀਵਨ ਨੂੰ ਚਾਰ ਪਹਿਰਾਂ ਰਾਹੀਂ ਵੀ ਉਪਦੇਸ਼ ਦੇ ਦਿੱਤਾ। ਸਭ ਤੋਂ ਪਹਿਲਾਂ ਦੇਖੋਂ ਬਾਰਹ ਮਾਹਾ। ਅਸੀਂ ਮਾਝ ਰਾਗ ਵਿਚ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਬਾਰਹ ਮਾਹਾ ਸਰਵਣ ਕਰਦੇ ਹਾਂ। ਜੇ ਸਾਰੇ ਬਾਰਹ ਮਾਹਾ ਦਾ ਨਿਚੋੜ ਕਿਸੇ ਸੱਜਣ ਨੇ ਕਰਨਾ ਹੈ ਤਾਂ ਉਹ ਬਾਰਹ ਮਾਹਾ ਦੀ ਪਹਿਲੀ ਤੁਕ ਪੜ੍ਹ ਲਏ। ਸੱਚ ਜਾਣੋ, ਪਹਿਲੀ ਤੁੱਕ ਹੀ ਅੰਦਰ ਦੀ ਵੇਦਨਾ ਹੈ ਕਿ ਮੇਰੇ ਸਾਈਆਂ! ਆਪਣੇ ਕਰਮਾਂ ਕਰਕੇ ਵਿਛੜਿਆ ਹਾਂ। ਆਪਣੇ ਕਰਮ ਹੁਣ ਇੰਨੇ ਚੰਗੇ ਨਹੀਂ ਕਿ ਕਰਮਾਂ ਕਰਕੇ ਮਿਲ ਸਕੀਏ। ਕਰਮਾਂ ਕਰਕੇ ਵਿਛੜ ਜ਼ਰੂਰ ਗਏ ਹਾਂ ਪਰ ਮਿਲ ਸਕਦੇ ਹਾਂ ਤਾਂ ਕੇਵਲ ਤੇਰੀ ਕ੍ਰਿਪਾ ਨਾਲ—

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

(ਅੰਗ ੧੩੩)

ਫਿਰ ਇੱਕ ਇੱਕ ਮਹੀਨੇ ਦੀ ਇੱਕ ਇੱਕ ਤੁਕ ਪੜ੍ਹੋ। 12 ਮਹੀਨੇ ਹਨ, ਮਨੁੱਖ ਅੰਦਰੋਂ ਤੜਪਦਾ ਹੈ। ਗੁਰੂ ਸਾਹਿਬ ਨੇ ਕਿਹਾ ਤੈਨੂੰ ਸ਼ਾਂਤੀ ਮਿਲ ਸਕਦੀ ਹੈ ਕੇਵਲ ਆਨੰਦ ਨਾਲ। ਇਹ ਪੁੱਛਦਾ ਹੈ ਕਿ ਉਹ ਆਨੰਦ ਕਿੱਥੋਂ ਮਿਲੇ ? ਤਾਂ ਗੁਰੂ ਜੀ ਨੇ ਪਹਿਲੇ ਮਹੀਨੇ ਵਿਚ ਸਾਡੀ ਮੰਜ਼ਿਲ, ਸਾਡਾ ਮੁਕਾਮ ਮੁਕੱਰਰ ਕੀਤਾ ਤੇ ਜਦੋਂ ਬਾਰ੍ਹਵਾਂ ਮਹੀਨਾ ਆਇਆ ਤਾਂ ਸੱਚ ਜਾਣੋ, ਕਮਾਈ ਕਰਨ ਵਾਲੇ ਨੂੰ ਉਹ ਮੰਜ਼ਿਲ ਮਿਲ ਗਈ। ਪਹਿਲੇ ਮਹੀਨੇ ਦੀ ਪਹਿਲੀ ਤੁੱਕ ਅਸੀਂ ਪੜ੍ਹਦੇ ਹਾਂ ਕਿ ਸਿੱਖ ਦੀ ਮੰਜ਼ਿਲ ਹੈ ਆਨੰਦ। ਇਸ ਲਈ ਤੁੱਕ ਪੜ੍ਹਦੇ ਹਾਂ—

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*

(ਅੰਗ ੧੩੩)

ਜੇ ਤੈਨੂੰ ਅਰਾਧਨ ਦੀ ਜਾਚ ਨਹੀਂ ਤਾਂ—

*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*

(ਅੰਗ ੧੩੩)

ਵੈਸਾਖ ਆਇਆ ਤਾਂ ਕਹਿਣ ਲੱਗੇ ਤੇਰੇ ਅੰਦਰ ਨੂੰ ਧੀਰਜ ਇਸ ਕਰਕੇ ਨਹੀਂ ਕਿਉਂਕਿ ਤੇਰੇ ਅੰਦਰ ਪ੍ਰੇਮ ਦੀ ਘਾਟ ਹੈ।

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*

*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*

(ਅੰਗ ੧੩੩)

ਜੇਠ ਦਾ ਮਹੀਨਾ ਆ ਗਿਆ। ਦਿਨ ਬੜੇ ਵੱਡੇ ਸਨ, ਗਰਮੀ ਬਹੁਤ ਪੈਣ ਲੱਗੀ। ਗੁਰੂ ਸਾਹਿਬ ਕਹਿਣ ਲੱਗੇ ਕਿ ਇਹਨਾਂ ਵੱਡੇ ਦਿਨਾਂ ਵਿਚ ਇੱਕ ਗੱਲ ਸਮਝ ਲੈ ਕਿ ਸਭ ਤੋਂ ਵੱਡੇ ਪ੍ਰਮਾਤਮਾ ਦਾ ਲੜ ਫੜ ਲੈ, ਸੱਚ ਜਾਣੀਂ, ਜਿਹੜੇ ਉਸ ਦਾ ਲੜ ਫੜ ਲੈਣ, ਉਹਨਾਂ ਨੂੰ ਜਮਦੂਤ ਕਦੀ ਵੀ ਆਪਣੀ ਫਾਹੀ ਵਿਚ ਬੰਨ੍ਹ ਨਹੀਂ ਸਕਦਾ।

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*

*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*

(ਅੰਗ ੧੩੪)

ਆਸਾੜ ਆਇਆ ਤੱਪਦਾ ਅਤੇ ਗਰਮ ਲੂ ਚੱਲੀ। ਮੇਰੇ ਗੁਰੂ ਸਾਹਿਬ ਕਹਿਣ ਲੱਗੇ, ਉਹਨਾਂ ਨੂੰ ਪੁੱਛ ਕੇ ਦੇਖ ਜਿਹੜੇ ਇਸ ਲੂ ਵਿਚ ਵੀ ਅੰਦਰੋਂ ਠੰਢੇ ਹਨ। ਮਹਾਰਾਜ ਕਹਿਣ ਲੱਗੇ ਕਿ ਤੱਪਦੇ ਉਹ ਹਨ—

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*

(ਅੰਗ ੧੩੪)

ਸਾਉਣ ਦਾ ਮਹੀਨਾ ਆਇਆ, ਰਿਮਝਿਮ ਬਰਸਾਤ ਹੋਈ। ਇੱਕ ਇੱਕ ਬੂੰਦ ਧਰਤੀ ਦੀ ਤਹਿ ਵਿਚ ਚਲੀ ਗਈ ਤੇ ਬਨਸਪਤੀ ਮਉਲੀ। ਹਜ਼ੂਰ ਕਹਿਣ ਲੱਗੇ, ਬਾਹਰ ਖੇਤਾਂ ਵਿਚ ਝਾਤੀ ਮਾਰਨ ਵਾਲਿਆ! ਤੂੰ ਤਾਂ ਸਾਵਣ ਵਿਚ ਵੀ ਤੱਪਦਾ ਪਿਆ ਹੈਂ। ਕਣੀਆਂ ਪੈਂਦੀਆਂ ਹਨ। ਰੱਬ ਅੱਗੇ ਅਰਦਾਸ ਕਰ, ਕਿਤੇ ਗੁਰੂ ਦੇ ਚਰਨਾਂ ਨਾਲ ਜੁੜ ਜਾਏਂ ਤੇ ਤੇਰੇ ਅੰਦਰ ਵੀ ਖੇੜਾ ਆ ਜਾਏ। ਕਹਿਣ ਲੱਗੇ—

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*

(ਅੰਗ ੧੩੪)

ਅੱਗੋਂ ਆ ਗਿਆ ਭਾਦੋਂ ਦਾ ਮਹੀਨਾ। ਭਾਦੋਂ ਵਿਚ ਕਦੀ ਬੱਦਲ ਬਣਨਾ

ਤੇ ਕਦੀ ਧੁੱਪ ਨਿਕਲਣੀ। ਪਿੰਡੇ ਉੱਪਰ ਪਿੱਤ ਨਿਕਲੀ। ਜਦੋਂ ਸੂਰਜ ਦੀਆਂ ਕਿਰਨਾਂ ਪਈਆਂ ਤਾਂ ਬੰਦਾ ਵਿਲਕ ਉੱਠਿਆ। ਸਾਹਿਬ ਨੇ ਕਿਹਾ ਕਿ ਇਕ ਹੁੰਮਸ ਹੈ ਭਾਦੋਂ ਦਾ, ਇੱਕ ਹੁੰਮਸ ਹੈ ਜਿਹੜੇ ਭਰਮ ਵਿਚ ਪੈ ਜਾਣ। ਪਿਆਰਿਆ! ਜੇ ਤੂੰ ਸਾਈਂ ਨੂੰ ਚੇਤੇ ਨਾ ਕੀਤਾ ਤਾਂ ਲੱਖਾਂ ਅਡੰਬਰ ਵੀ ਕਰ ਲਈਂ, ਉਹ ਕਿਸੇ ਅਰਥ ਨਹੀਂ। ਭਾਦੋਂ ਵਿਚ ਕਹਿਣ ਲੱਗੇ—

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*

(ਅੰਗ ੧੩੪)

ਅੱਸੂ ਆ ਗਿਆ, ਨਾ ਗਰਮੀ ਸੀ ਤੇ ਨਾ ਜ਼ਿਆਦਾ ਸਰਦੀ ਸੀ। ਲੋਕ ਗਰਮੀ ਤੋਂ ਛੁਟਕਾਰਾ ਪਾ ਗਏ। ਸਾਹਿਬ ਕਹਿਣ ਲੱਗੇ ਕਿ ਤੇਰੇ ਚਿਹਰੇ ਉੱਪਰ ਖੇੜਾ ਹੈ। ਉਧਰ ਤੇਰੀ ਫ਼ਸਲ ਪੱਕਦੀ ਹੈ ਤਾਂ ਕਿੰਨਾ ਚੰਗਾ ਹੁੰਦਾ ਜੇ ਕਿਤੇ ਅੱਸੂ ਦੇ ਮਹੀਨੇ ਵਿਚ ਇੱਕ ਉਛਾਲਾ ਉੱਠਦਾ ਅਤੇ ਇਸ ਗਰਮੀ ਤੋਂ, ਇਸ ਵਿਕਾਰਾਂ ਦੀ ਤਪਸ਼ ਤੋਂ ਬਾਅਦ ਕਿਤੇ ਪ੍ਰਮਾਤਮਾ ਪਤੀ ਦੇ ਤੈਨੂੰ ਚਰਨ ਨਸੀਬ ਹੋ ਜਾਂਦੇ। ਸਾਹਿਬ ਨੇ ਕਿਹਾ—

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥*

(ਅੰਗ ੧੩੪)

ਉਧਰੋਂ ਕੱਤਕ ਦਾ ਮਹੀਨਾ ਆ ਗਿਆ। ਸਤਿਗੁਰੂ ਨੇ ਕਹਿ ਦਿੱਤਾ, ਭਲਿਆ! ਕਰਮ ਤੂੰ ਕਰਦਾ ਹੈਂ ਤੇ ਫਲ ਕਿਸੇ ਹੋਰ ਨੇ ਭੋਗਣਾ ਹੈ ?

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ*

(ਅੰਗ ੧੩੫)

ਮੱਘਰ ਦਾ ਮਹੀਨਾ ਆਇਆ, ਲੋਕ ਸੌਖੇ ਹੋ ਗਏ। ਹਾੜ੍ਹੀ ਹੋ ਚੁੱਕੀ ਸੀ। ਖੇਤਾਂ ਦੇ ਵਿਚ ਫ਼ਸਲ ਬੀਜੀ ਜਾ ਚੁੱਕੀ ਹੈ। ਸਾਹਿਬ ਕਹਿਣ ਲੱਗੇ, ਭੋਲਿਆ! ਤੇਰੇ ਲਈ ਸਮਾਂ ਤਾਂ ਚੰਗਾ ਹੈ ਜੇ ਪ੍ਰਮਾਤਮਾ ਪਤੀ ਦੇ ਕੋਲ ਤੂੰ ਬੈਠੇਂ। ਕਦੀ ਉਹਨਾਂ ਕੋਲੋਂ ਪੁੱਛ ਜਿਹੜੀਆਂ—

*ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*

(ਅੰਗ ੧੩੫)

ਅੱਗੋਂ ਆ ਗਿਆ ਪੋਹ। ਪੋਹ ਵਿਚ ਪਏ ਕੱਕਰ। ਉਸ ਕੱਕਰ ਨੇ ਪਰਤ ਕੇ

ਫਿਰ ਰੁੱਖ ਸੁਕਾਏ। ਉਸ ਕੱਕਰ ਨੇ ਫਿਰ ਖ਼ੁਸ਼ਕੀ ਪੈਦਾ ਕੀਤੀ। ਹਜ਼ੂਰ ਨੇ ਕਿਹਾ, ਇਹ ਸਮਾਂ ਕਦੀ ਹਾੜ ਵਿਚ ਆਇਆ ਸੀ। ਉਦੋਂ ਤੇਜ਼ ਲੂ ਨੇ ਤੇਰੀਆਂ ਫ਼ਸਲਾਂ ਨੂੰ ਸੁਕਾ ਕੇ ਰੱਖ ਦਿੱਤਾ ਸੀ। ਹੁਣ ਪੈਂਦੇ ਕੱਕਰ ਨੇ ਤੈਨੂੰ ਸੁਕਾਅ ਦਿੱਤਾ। ਪਿਆਰਿਆ! ਹਾੜ ਉਹਨਾਂ ਲਈ ਤੱਪਦਾ ਹੈ ਜਿਹੜੇ ਰੱਬ ਦੇ ਨਾਮ ਨਾਲ ਨਹੀਂ ਜੁੜੇ ਤੇ ਪੋਹ ਦਾ ਕੱਕਰ ਉਹਨਾਂ ਨੂੰ ਕੁਝ ਨਹੀਂ ਕਹਿੰਦਾ ਜਿਹੜੇ ਸਾਈਂ ਦੇ ਨਾਮ ਨਾਲ ਮਿਲ ਗਏ—

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*

(ਅੰਗ ੧੩੫)

ਅੱਗੇ ਆ ਗਿਆ ਮਾਘ ਦਾ ਮਹੀਨਾ। ਰੁੱਤ ਥੋੜ੍ਹੀ ਜਿਹੀ ਬਦਲਣ ਲੱਗੀ। ਬੰਦਾ ਮਾਘ ਦੇ ਮਹੀਨੇ ਤੀਰਥ ਇਸ਼ਨਾਨ ਲਈ ਤੁਰ ਪਿਆ, ਕੁਝ ਦਾਨ ਕਰਨ, ਕੁਝ ਪੁੰਨ ਕਰਨ। ਮੇਰੇ ਗੁਰੂ ਅਰਜਨ ਸਾਹਿਬ ਕਹਿਣ ਲੱਗੇ ਕਿ ਅਠਾਹਠ ਤੀਰਥਾਂ ਉੱਪਰ ਜਾਣ ਦੀ ਜ਼ਰੂਰਤ ਨਹੀਂ, ਭੋਲਿਆ! ਤੂੰ ਇਕ ਕੰਮ ਕਰ। ਆਦਿ ਕਾਲ ਤੋਂ ਲੋਕ ਤੀਰਥਾਂ ਵਿਚ ਨਹਾਉਂਦੇ ਹਨ। ਪਿੰਡੇ ਦੀ ਮੈਲ ਤਾਂ ਉਤਰ ਗਈ ਪਰ ਅੰਦਰ ਦੀ ਮਲੀਨਤਾ ਨਹੀਂ ਗਈ। ਆ ਮਾਘ ਦੇ ਮਹੀਨੇ ਵਿਚ ਕਦੀ ਬੰਦਗੀ ਕਰਨ ਵਾਲਿਆਂ ਦੀ ਧੂੜ ਵਿਚ ਇਸ਼ਨਾਨ ਕਰ। ਐਵੇਂ ਦਾਣੇ-ਪੈਸੇ ਦਾਨ ਪਿਆ ਕਰਦਾ ਹੈਂ, ਚਾਰ ਦਿਨ ਗੁਰੂ ਗੁਰੂ ਜੱਪ, ਉਸਨੂੰ ਸੁਣ ਤੇ ਜਿਸ ਦਿਨ ਤੇਰੇ ਪੱਲੇ ਕੁਝ ਆ ਜਾਏ ਤਾਂ ਉਸ ਦਿਨ ਕਿਸੇ ਨੂੰ ਨਾਮ ਦਾ ਦਾਨ ਵੀ ਦੇ ਦੇਵੀਂ। ਸਾਹਿਬ ਨੇ ਉਥੇ ਬਚਨ ਕਿਹਾ—

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*

(ਅੰਗ ੧੩੫)

ਅੱਗੋਂ ਆ ਗਿਆ ਫੱਗਣ। 12ਵਾਂ ਮਹੀਨਾ ਆ ਗਿਆ। ਜਗਿਆਸੂ ਦੀ ਮੰਜ਼ਿਲ ਆ ਗਈ। ਜਿਹੜਾ ਮੁਕਾਮ, ਜਿਹੜੀ ਆਰੰਭਤਾ ਮਿੱਥ ਕੇ ਚੱਲਿਆ ਸੀ, ਚੇਤ ਦੇ ਮਹੀਨੇ ਵਿਚ ਅੱਜ ਉਹ ਜਗਿਆਸੂ ਜਿਹੜਾ ਕਹਿ ਰਿਹਾ ਸੀ ਦਾਤਾ—

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

(ਅੰਗ ੧੩੩)

ਤੇ ਗੁਰੂ ਜੀ ਨੇ ਕਿਹਾ—

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*

(ਅੰਗ ੧੩੩)

ਅੱਜ ਫੱਗਣ ਆਇਆ, ਬਸੰਤ ਆਈ, ਲੋਕ ਹੋਲੀ ਦਾ ਰੰਗ ਪਾਉਣ ਲੱਗੇ ਤੇ ਅੰਦਰੋਂ ਰੰਗਿਆ ਹੋਇਆ ਕਹਿੰਦਾ ਹੈ—

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*

(ਅੰਗ ੧੩੬)

ਚੇਤ ਵਿਚ ਕੇਵਲ ਸਾਧਨਾ ਕਰਨ ਲਈ ਕਿਹਾ ਹੈ। ਫੱਗਣ ਵਿਚ ਸਾਧਨਾ ਤੋਂ ਬਾਅਦ ਸਾਧਕ, ਸਾਧਕ ਤੋਂ ਬਾਅਦ ਅੱਜ ਸਿੱਧ ਬਣ ਗਿਆ ਹੈ। ਤਿੰਨ ਸ਼ਬਦ ਹਨ—ਸਾਧਨਾ, ਸਾਧਕ ਤੇ ਸਿੱਧ। ਸਾਧਨਾ ਦਾ ਮਤਲਬ ਆਪ ਸਮਝਦੇ ਹੋ ਕਿ ਘਾਲ ਕਮਾਈ ਕਰਨੀ। ਸਾਧਕ ਵਿਚ ਤਿੰਨ ਸ਼ਬਦ ਹਨ—'ਸ', 'ਧ' ਤੇ 'ਕ'। 'ਸ' ਦਾ ਅਰਥ ਹੈ ਜਿਹੜਾ ਸਾਵਧਾਨ ਹੈ, 'ਧ' ਦਾ ਅਰਥ ਹੈ ਆਪਣੇ ਧਰਮ ਵਿੱਚ ਪੱਕਾ ਤੇ 'ਕ' ਦਾ ਅਰਥ ਹੈ ਉਹ ਧਰਮ ਜਿਹੜਾ ਇਸ ਦੀ ਕਲਿਆਣ ਕਰਦਾ ਹੋਵੇ। ਸਾਧਕ ਦਾ ਅੱਖਰੀ ਅਰਥ ਇਹੀ ਹੈ ਕਿ ਜੋ ਸਾਵਧਾਨ ਹੈ, ਧਰਮ ਵਿਚ ਪੱਕਾ ਹੈ ਤੇ ਉਹ ਧਰਮ ਜਿਹੜਾ ਕਲਿਆਣ ਕਰ ਸਕਦਾ ਹੋਵੇ। ਫੱਗਣ ਆ ਗਿਆ ਤੇ ਸਾਹਿਬ ਕਹਿਣ ਲੱਗੇ ਕਿ ਇਸ ਵਿਚ ਉਸਨੂੰ ਮੁਕਾਮ ਹਾਸਿਲ ਹੋ ਗਿਆ ਹੈ। ਮੇਰੇ ਸਤਿਗੁਰੂ ਨੇ 12 ਮਹੀਨਿਆਂ ਵਿਚ ਵੀ ਸਾਨੂੰ ਇੱਕ ਨਾਲ ਜੋੜਿਆ ਹੈ।

ਹੁਣ ਅਸੀਂ ਹਫ਼ਤੇ ਦੇ 7 ਦਿਨ ਦੇਖਦੇ ਹਾਂ। ਸਤਿਗੁਰੂ ਕਹਿਣ ਲੱਗੇ ਕਿ ਸੱਤ ਦਿਨ ਹਨ ਤੇਰੇ ਕੋਲ, ਤੂੰ ਇੱਕ ਇੱਕ ਦਿਨ ਕਿਤੇ ਕਮਾ ਲਵੇਂ। ਮਹਾਰਾਜ ਕਿਵੇਂ ? ਪਹਿਲਾਂ ਬਚਨ ਕੀਤਾ—

*ਆਦਿਤ ਕਰੈ ਭਗਤਿ ਆਰੰਭ॥*

(ਅੰਗ ੩੪੪)

ਐਤਵਾਰ ਆ ਗਿਆ ਹੈ। ਤੂੰ ਛੁੱਟੀ ਦਾ ਦਿਨ ਕਹਿੰਦਾ ਹੈਂ, ਪਰ ਐਤਵਾਰ ਵਾਲੇ ਦਿਨ ਤੂੰ ਭਗਤੀ ਆਰੰਭ ਕਰ ਦੇ।

*ਕਾਇਆ ਮੰਦਰ ਮਨਸਾ ਥੰਭ॥*

(ਅੰਗ ੩੪੪)

ਸੋਮਵਾਰ ਆ ਗਿਆ। ਐਤਵਾਰ ਸੂਰਜ ਦਾ ਦਿਨ ਹੈ, ਸੋਮਵਾਰ ਚੰਦਰਮਾ ਦਾ ਦਿਨ ਹੈ—

*ਸੋਮਵਾਰਿ ਸਸਿ ਅੰਮ੍ਰਿਤੁ ਝਰੈ॥*
*ਚਾਖਤ ਬੇਗਿ ਸਗਲ ਬਿਖ ਹਰੈ॥*

(ਅੰਗ ੩੪੪)

ਸੋਮਵਾਰ ਰੱਬ ਮੇਹਰ ਕਰੇ, ਤੇਰੇ ਅੰਦਰ ਅੰਮ੍ਰਿਤ ਦੀਆਂ ਬੂੰਦਾਂ ਸਿੰਜੀਆਂ

ਜਾਣ। ਅੱਗੇ ਆ ਗਿਆ ਮੰਗਲਵਾਰ—

*ਮੰਗਲਵਾਰੇ ਲੇ ਮਾਹੀਤਿ॥ ਪੰਚ ਚੋਰ ਕੀ ਜਾਣੈ ਰੀਤਿ॥*

(ਅੰਗ ੩੪੪)

ਮੰਗਲਵਾਰ ਆਇਆ ਹੈ, ਕਿਲ੍ਹੇ ਨੂੰ ਪੱਕਿਆਂ ਕਰ। ਕਿਤੇ ਤੇਰੇ ਸਰੀਰ ਕਿਲ੍ਹੇ ਨੂੰ ਪੰਜ ਚੋਰ ਠੱਗ ਕੇ ਨਾ ਲੈ ਜਾਣ। ਬੁਧਵਾਰ ਆ ਗਿਆ। ਕਹਿਣ ਲੱਗੇ—

*ਬੁਧਵਾਰਿ ਬੁਧਿ ਕਰੈ ਪ੍ਰਗਾਸ॥*
*ਹਿਰਦੈ ਕਮਲ ਮਹਿ ਹਰਿ ਕਾ ਬਾਸ॥*

(ਅੰਗ ੩੪੪)

ਬੁੱਧਵਾਰ ਖੇੜਾ ਹੈ। ਕਦੀ ਹਿਰਦੇ ਕੰਵਲ ਵਿੱਚ ਸਾਈਂ ਦੇ ਦੀਦਾਰ ਪਾ। ਵੀਰਵਾਰ ਆ ਗਿਆ। ਕਹਿਣ ਲੱਗੇ ਕਿ ਐਵੇਂ ਡਰੀ ਜਾਂਦਾ ਹੈਂ ਵੀਰਵਾਰ ਤੋਂ। ਇੰਨਾ-ਕੁ ਸਿਮਰਨ ਕਰ ਕਿ ਜਿੰਨੀ ਪਾਪਾਂ ਦੀ ਮੈਲ ਇਕੱਠੀ ਕੀਤੀ ਹੈ, ਅੱਜ ਵੀਰਵਾਰ ਵਾਲੇ ਦਿਨ ਸਾਰੀ ਧੋ ਦੇ। ਸਾਡੇ ਲੋਕ ਵੀਰਵਾਰ ਵਾਲੇ ਦਿਨ ਸਿਰ ਨਹੀਂ ਧੋਂਦੇ ਪ੍ਰੰਤੂ ਗੁਰੂ ਕਹਿੰਦਾ ਹੈ, ਨਹੀਂ, ਸਰੀਰ ਦੇ ਨਾਲ ਨਾਲ ਅੱਜ ਅੰਦਰ ਨੂੰ ਵੀ ਧੋ ਕੇ ਰੱਖ ਦੇ।

*ਬ੍ਰਿਹਸਪਤਿ ਬਿਖਿਆ ਦੇਇ ਬਹਾਇ॥*
*ਤੀਨਿ ਦੇਵ ਏਕ ਸੰਗਿ ਲਾਇ॥*

(ਅੰਗ ੩੪੪)

ਅੱਗੇ ਆ ਗਿਆ ਸ਼ੁੱਕਰਵਾਰ। ਲੋਕ ਵਰਤ ਰੱਖਣ ਲਈ ਤੁਰੇ। ਸਾਹਿਬ ਨੇ ਕਿਹਾ, ਨਹੀਂ—

*ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ॥*
*ਅਨਦਿਨ ਆਪਿ ਆਪ ਸਿਉ ਲੜੈ॥*

(ਅੰਗ ੩੪੪)

ਤੈਨੂੰ ਸ਼ੁੱਕਰਵਾਰ ਅੰਦਰ ਲੜਨ ਦੀ ਜਾਚ ਆ ਜਾਏ। ਅੱਗੇ ਆ ਗਿਆ ਸੱਤਵਾਂ ਦਿਨ ਸ਼ਨੀਵਾਰ। ਕਹਿਣ ਲੱਗੇ—

*ਥਾਵਰ ਥਿਰੁ ਕਰਿ ਰਾਖੈ ਸੋਇ॥*

(ਅੰਗ ੩੪੪)

ਸੋਮਵਾਰ ਤੋਂ ਬਾਅਦ ਤੂੰ ਚੱਲਿਆ ਹੈਂ। ਇੱਕ ਇੱਕ ਦਿਨ ਤੂੰ ਮਿੱਥਿਆ। ਐਤਵਾਰ ਤੇਰੀ ਆਰੰਭਤਾ ਸੀ। ਪਿਆਰਿਆ! ਤੂੰ ਸੱਤ ਦਿਨ ਕਮਾ। ਬਾਹਰ ਧੱਕੇ ਖਾਂਦਾ ਹੈਂ। ਸੱਤਾਂ ਦਿਨਾਂ ਵਿਚ ਤੇਰੇ ਅੰਦਰ ਨਾਮ ਦੀ ਜੋਤ ਜੱਗ ਸਕਦੀ

ਹੈ। ਹਜ਼ੂਰ ਨੇ 12 ਮਹੀਨਿਆਂ ਵਿਚ ਇਕ ਨਾਲ ਜੋੜਿਆ ਹੈ। ਸੱਤ ਦਿਨਾਂ ਵਿਚ ਇਕ ਨਾਲ ਜੋੜਿਆ ਹੈ। ਅਸੀਂ ਸੱਤਾਂ ਦਿਨਾਂ ਦੇ ਦਿਨ ਤੇ ਰਾਤ ਦੇ ਚਾਰ ਚਾਰ ਪਹਿਰ ਬਣਾ ਦਿੱਤੇ। ਬਾਬੇ ਫ਼ਰੀਦ ਨੇ ਕਿਹਾ, ਭੋਲਿਆ! ਤੂੰ ਪਹਿਰ ਹੀ ਸਾਂਭ ਲੈ ਕਿਉਂਕਿ—

*ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥*
*ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥*

(ਅੰਗ ੧੩੭੯)

ਗੁਰੂ ਨਾਨਕ ਸਾਹਿਬ ਕਹਿਣ ਲੱਗੇ ਪਿਆਰਿਆ, ਕੇਵਲ ਚਾਰ ਪਹਿਰ ਦਿਨ ਤੇ ਰਾਤ ਅੱਠ ਪਹਿਰ ਨਹੀਂ, ਤੇਰੀ ਜ਼ਿੰਦਗੀ ਦੇ ਚਾਰ ਪਹਿਰ ਹਨ, ਇੱਕ ਇੱਕ ਪਹਿਰ ਦਾ ਜ਼ਿਕਰ ਕੀਤਾ। ਕਹਿਣ ਲੱਗੇ—

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਸਿ॥...*
*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥...*
*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥...*
*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥*

(ਅੰਗ ੭੪)

12 ਮਹੀਨਿਆਂ ਰਾਹੀਂ ਇੱਕ ਨਾਲ ਜੋੜਿਆ। ਸੱਤ ਵਾਰਾਂ ਰਾਹੀਂ ਇੱਕ ਨਾਲ ਜੋੜਿਆ। ਚਾਰ ਪਹਿਰਾਂ ਰਾਹੀਂ ਇੱਕ ਨਾਲ ਜੋੜਿਆ ਤੇ ਕੇਵਲ ਦਿਨ-ਮਹੀਨੇ-ਹਫਤੇ ਜਾਂ ਸਦੀਆਂ ਨਹੀਂ, ਮੇਰੇ ਸਤਿਗੁਰੂ ਨੇ ਜੋ ਅਸੀਂ ਕਰਮ ਕਰਦੇ ਸਾਂ, ਦੁਨਿਆਵੀ ਸਾਡੇ ਕਰਮਾਂ ਵਿਚ ਵੀ ਸਾਨੂੰ ਇਕ ਨਾਲ ਜੋੜ ਦਿੱਤਾ। ਮੇਰੇ ਸਤਿਗੁਰੂ ਨੇ ਸਾਡੇ ਕਲਚਰ ਨਾਲ ਜੁੜੇ ਹੋਏ ਸ਼ਬਦ, ਸਾਡੇ ਸੱਭਿਆਚਾਰ ਨਾਲ ਜੁੜੀਆਂ ਹੋਈਆਂ ਕੁਝ ਕੁ ਰਸਮਾਂ ਤੇਂ ਰਿਵਾਜ ਉਹਨਾਂ ਰਾਹੀਂ ਵੀ ਸਾਨੂੰ ੧ਓ ਨਾਲ ਜੋੜਿਆ।

ਹੋਲੀ ਦਾ ਸਬੰਧ ਹਿੰਦੁਸਤਾਨ ਦੇ ਨਾਲ ਬਹੁਤ ਪੁਰਾਤਨ ਹੈ। ਇਸ ਦੇ ਨਾਲ ਇੱਕ ਘਟਨਾ ਬਹੁਤ ਜੁੜੀ ਹੋਈ ਹੈ। ਹਿੰਦੂ ਮਿਥਿਹਾਸ ਇਹ ਗੱਲ ਕਹਿੰਦਾ ਹੈ ਕਿ ਹਰਨਾਖਸ਼ ਨੇ ਭਗਤੀ ਕਰਕੇ ਇੱਕ ਵਰ ਲਿਆ ਸੀ। ਚਾਰ-ਚੁਫੇਰੇ ਉਸਨੇ ਕਹਿ ਦਿੱਤਾ ਕਿ ਮੇਰੇ ਨਾਮ ਦਾ ਚਰਚਾ ਹੋਵੇ। ਭਾਵ ਮੇਰਾ ਨਾਮ ਜਪੋ। ਮੌਤ ਮੈਨੂੰ ਕਦੀ ਨਹੀਂ ਆਉਣੀ। ਰੱਬ ਦੀ ਖੇਡ ਹੈ, ਹੰਕਾਰੀ ਬਾਪ ਦੇ ਘਰ ਇੱਕ ਭਗਤ ਪੁੱਤਰ ਪੈਦਾ ਹੋ ਗਿਆ ਤੇ ਭਾਈ ਗੁਰਦਾਸ ਕਹਿੰਦੇ ਹਨ ਕਿ ਕੱਲਰ ਵਿੱਚ ਲੋਕ ਬੀਜ ਪਾਉਣ ਤਾਂ ਫ਼ਸਲ ਨਹੀਂ ਨਿਕਲਦੀ ਪਰ ਰੱਬ ਦੀ ਅਸਚਰਜ ਖੇਡ ਕਿ ਉਸਨੇ ਹਰਨਾਖਸ਼ ਵਰਗੇ ਕੱਲਰ ਵਿਚ ਪ੍ਰਹਿਲਾਦ ਵਰਗਾ

ਕਮਲ ਦਾ ਫੁੱਲ ਪੈਦਾ ਕਰ ਦਿੱਤਾ।

ਜਿਸ ਦਿਨ ਉਸ ਬੱਚੇ ਨੇ ਸੁਰਤ ਸੰਭਾਲੀ, ਉਸ ਦੇ ਕੰਨਾਂ ਵਿਚ ਆਵਾਜ਼ ਪਈ ਕਿ ਹਰਣਾਖਸ਼ ਹੀ ਸਭ ਕੁਝ ਹੈ।

ਜਲੇ ਹਰਣਾਖਸ਼। ਥਲੇ ਹਰਣਾਖਸ਼।

ਉਹ ਬੱਚਾ ਕਹਿਣ ਲੱਗਾ ਕਿ ਹਕੀਕਤ ਵਿਚ ਮੇਰਾ ਬਾਪ ਝੂਠ ਬੋਲਦਾ ਹੈ। ਉਸ ਰਾਮ ਤੋਂ ਬਿਨਾਂ ਦੂਜਾ ਕੋਈ ਨਹੀਂ। ਸੱਚ ਬੋਲਣ ਵਾਲਾ ਕੇਵਲ ਰੱਬ ਨੂੰ ਸਾਹਮਣੇ ਰੱਖ ਕੇ ਚੱਲਦਾ ਹੈ, ਨਾ ਕਿ ਆਪਣੇ ਸੰਸਾਰ ਦਾ ਨਕ-ਨਮੂਜ। ਤ੍ਰੈ ਕਾਲ ਜੇ ਸੱਚ ਹੈ ਤਾਂ ਕੇਵਲ ਇੱਕ ਪਰੀਪੂਰਨ ਪ੍ਰਮਾਤਮਾ। ਇਸ ਦੇ ਦੋ ਉਸਤਾਦ ਮੁਕੱਰਰ ਕੀਤੇ ਗਏ। ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੋਨਾਂ ਗੁਰੂਆਂ ਦਾ ਨਾਮ ਹੈ। ਇੱਕ ਹੈ ਸੰਡਾ ਤੇ ਦੂਜਾ ਹੈ ਮਰਕਾ। ਹਰਣਾਖਸ਼ ਉਹਨਾਂ ਨੂੰ ਕਹਿੰਦਾ ਹੈ ਕਿ ਇਸ ਬੱਚੇ ਨੂੰ ਇੱਕ ਗੱਲ ਸਮਝਾ ਦਿਓ ਕਿ ਤੂੰ ਆਪਣੀ ਜ਼ੁਬਾਨ ਉੱਪਰ ਰਾਮ ਨਹੀਂ, ਕੇਵਲ ਹਰਣਾਖਸ਼ ਸ਼ਬਦ ਹੀ ਰੱਖਣਾ ਹੈ। ਜਦੋਂ ਦੋਨੋਂ ਉਸਤਾਦ ਪ੍ਰਹਿਲਾਦ ਨੂੰ ਪੜ੍ਹਾਉਣ ਲਈ ਗਏ ਤਾਂ ਨਿੱਕੇ ਨਿੱਕੇ ਨਿਆਣੇ ਬੈਠੇ ਸਨ। ਇੱਕੋ ਦਮ ਆਵਾਜ਼ ਆਈ—

ਜਲੇ ਹਰਣਾਖਸ਼। ਥਲੇ ਹਰਣਾਖਸ਼।

ਤੇ ਪ੍ਰਹਿਲਾਦ ਨੇ ਤਾੜੀ ਮਾਰੀ। ਬੱਚੇ ਚੁੱਪ ਹੋ ਗਏ, ਧਿਆਨ ਪ੍ਰਹਿਲਾਦ ਵੱਲ ਗਿਆ ਤਾਂ ਉਹ ਤਾੜੀ ਮਾਰ ਕੇ ਕਹਿੰਦਾ ਹੈ ਕਿ ਨਹੀਂ, ਮੇਰਾ ਬਾਪ ਕੂੜ ਬੋਲਦਾ ਹੈ,

ਜਲੇ ਹਰੀ॥ ਥਲੇ ਹਰੀ॥

ਸੰਡਾ ਮਰਕਾ ਨੇ ਪੂਰਾ ਜ਼ੋਰ ਲਾਇਆ ਤੇ ਹੋਇਆ ਕੀ, ਜਿਸ ਦਿਨ ਉਸਤਾਦ ਨੇ ਪੜ੍ਹਾਉਣਾ ਸ਼ੁਰੂ ਕੀਤਾ, ਨਾਲ ਪ੍ਰਹਿਲਾਦ ਨੇ ਉੱਚੀ ਆਵਾਜ਼ ਵਿਚ ਰਾਮ ਰਾਮ ਪੁਕਾਰਿਆ ਤੇ ਜਿਤਨੇ ਵੀ ਬੱਚੇ ਸਕੂਲ ਵਿਚ ਸਨ ਜਾਂ ਕਲਾਸ ਵਿਚ ਸਨ, ਉਹ ਸਾਰੇ ਦੇ ਸਾਰੇ ਬੱਚੇ ਪ੍ਰਹਿਲਾਦ ਪਿੱਛੇ ਰਾਮ ਰਾਮ ਜੱਪਣ ਲੱਗੇ।

ਸੰਡਾ ਤੇ ਮਰਕਾ ਦੀ ਪੇਸ਼ੀ ਹੋਈ। ਹਰਣਾਖਸ਼ ਨੇ ਪੁੱਛਿਆ ਕਿ ਅੱਜ ਦੀ ਰਿਪੋਰਟ ਕੀ ਹੈ ? ਕਹਿਣ ਲੱਗੇ, ਕੇਵਲ ਤੂੰ ਇੱਕ ਨੂੰ ਮਨਾਉਣ ਦੀ ਗੱਲ ਕਰਦਾ ਸੀ, ਜਿਨ੍ਹਾਂ ਬੱਚਿਆਂ ਨੇ ਅੱਜ ਤੱਕ ਰਾਮ ਨਹੀਂ ਸੀ ਸੁਣਿਆ, ਤੇਰੇ ਪੁੱਤਰ ਨੇ ਉਹਨਾਂ ਦੇ ਵੀ ਕੰਨਾਂ ਵਿਚ ਰਾਮ ਪਾ ਦਿੱਤਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਹਰਣਾਖਸ਼ ਦੁਆਰਾ ਪ੍ਰਹਿਲਾਦ ਉੱਪਰ ਕੀਤੇ ਤਿੰਨ ਤਸ਼ੱਦਦਾਂ ਦਾ ਜ਼ਿਕਰ ਹੈ। ਕਹਿੰਦੇ ਹਨ ਕਿ ਪਹਿਲਾਂ ਪ੍ਰਹਿਲਾਦ ਨੂੰ

ਪਹਾੜ ਤੋਂ ਸੁੱਟਿਆ ਗਿਆ ਤੇ ਉਹ ਖਾਈ ਦੀ ਗੋਦ ਵਿਚ ਡਿੱਗਾ। ਪਰਤ ਕੇ ਰੁੱਖ ਤੋਂ ਥੱਲੇ ਸੁੱਟਿਆ ਗਿਆ। ਤੀਜਾ ਉਸਨੂੰ ਚਲਦੇ ਹੋਏ ਪਾਣੀ ਵਿਚ ਸੁੱਟਿਆ ਗਿਆ। ਪਾਣੀ ਵੀ ਬੱਚੇ ਨੂੰ ਡੋਬ ਨਾ ਸਕਿਆ। ਚੌਥੀ ਸੀ ਹੋਲਿਕਾ ਜਿਸਨੂੰ ਇਹ ਵਰ ਮਿਲਿਆ ਸੀ ਕਿ ਤੈਨੂੰ ਕਦੀ ਵੀ ਅੱਗ ਸਾੜ ਨਹੀਂ ਸਕਦੀ। ਆਪਣੇ ਭਤੀਜੇ ਪ੍ਰਹਿਲਾਦ ਨੂੰ ਗੋਦੀ ਵਿਚ ਲੈ ਕੇ ਬਲਦੀ ਹੋਈ ਅੱਗ ਵਿਚ ਬੈਠੀ। ਪ੍ਰਮਾਤਮਾ ਦੀ ਇਹੋ ਜਿਹੀ ਖੇਡ ਵਰਤੀ ਕਿ ਹੋਲਿਕਾ ਸੜ ਕੇ ਸੁਆਹ ਹੋ ਗਈ, ਪਰ ਸੱਚ ਬੋਲਣ ਵਾਲਾ ਪ੍ਰਹਿਲਾਦ ਫਿਰ ਬਚ ਗਿਆ। ਬਾਪ ਨੇ ਫਿਰ ਆਪਣੀ ਕਿਰਪਾਨ ਨੂੰ ਹੱਥ ਪਾਇਆ ਪਰ ਰੱਬ ਦੀ ਕਿਰਪਾਨ ਉਸ ਦੇ ਨਾਖ਼ੁਨ ਸਨ। ਹਰਣਾਖਸ਼ ਨੇ ਕਿਰਪਾਨ ਕੱਢ ਕੇ ਉੱਚੀ ਸਾਰੀ ਬੋਲ ਕੇ ਕਿਹਾ ਕਿ ਕੌਣ ਹੈ ਜਿਹੜਾ ਹੁਣ ਤੈਨੂੰ ਮੇਰੇ ਕੋਲੋਂ ਬਚਾਉਂਦਾ ਹੈ? ਜਦੋਂ ਬੱਚੇ ਵੱਲ ਕਿਰਪਾਨ ਕੀਤੀ ਤਾਂ ਪਿੱਛੋਂ ਆਵਾਜ਼ ਆਈ ਕਿ ਇਸ ਦਾ ਜਵਾਬ ਇਹ ਨਹੀਂ ਤੈਨੂੰ ਦੇਵੇਗਾ, ਆ ਤੈਨੂੰ ਦੱਸਾਂ ਇਸਨੂੰ ਬਚਾਉਣ ਵਾਲਾ ਕੌਣ ਹੈ। ਪਿੱਛੇ ਝਾਤੀ ਮਾਰੀ ਤਾਂ ਪ੍ਰਮਾਤਮਾ ਨਰ ਸਿੰਘ ਦਾ ਰੂਪ ਬਣ ਕੇ ਪ੍ਰਗਟ ਹੋ ਚੁੱਕਾ ਸੀ। ਉਸਨੇ ਆਪਣੇ ਨੌਹਾਂ ਨਾਲ ਹਰਣਾਖਸ਼ ਨੂੰ ਚੀਰ ਕੇ ਰੱਖ ਦਿੱਤਾ।

ਇਸ ਦਾ ਮਤਲਬ ਉਸ ਦਿਨ ਰੱਬ ਨੇ ਇੱਕ ਗੱਲ ਕਹੀ ਕਿ ਜੇ ਦੁਸ਼ਮਣ ਅੱਤ ਕਰ ਦੇਵੇ ਤਾਂ ਚੇਤੇ ਰੱਖੋ ਉਸ ਦਾ ਧਰਤੀ ਉੱਪਰ ਜਿਊਣਾ ਕੌਮਾਂ ਲਈ, ਮਨੁੱਖਤਾ ਲਈ, ਸਮਾਜ ਲਈ ਦੁਖਦਾਈ ਹੈ। ਇਹੋ ਜਿਹੇ ਹਰਣਾਖਸ਼ ਨੂੰ ਨੌਹਾਂ ਨਾਲ ਚੀਰ ਕੇ ਰੱਖ ਦੇਣਾ ਚਾਹੀਦਾ ਹੈ ਤੇ ਮੇਰੇ ਗੁਰੂ ਨੇ ਕਿਹਾ ਕਿ ਜੇ ਰੱਬ ਹਰਣਾਖਸ਼ ਨੂੰ ਨੌਹਾਂ ਨਾਲ ਚੀਰ ਸਕਦਾ ਹੈ ਤਾਂ ਜਿਸ ਦਿਨ ਜ਼ੁਲਮ ਦੀ ਇੰਤਹਾ ਹੋ ਜਾਏ ਤਾਂ ਉਸ ਦਿਨ ਰੰਗ ਸੁੱਟਣ ਦੀ ਥਾਂ ਖ਼ਾਲਸਾ ਖ਼ੂਨ ਦੀ ਹੋਲੀ ਖੇਡੇਗਾ। ਉਸ ਦਿਨ ਸ਼ਸਤਰ ਫੜੇਗਾ।

# ਹੋਲੀ, ਹੋਲਾ ਮਹੱਲਾ ਅਤੇ ਨਿਆਰਾ ਖ਼ਾਲਸਾ

(ਭਾਗ 2)

ਮੇਰੇ ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਵੀ ਹੋਲੇ ਮਹੱਲੇ ਦਾ ਤਿਉਹਾਰ ਮਨਾਇਆ ਜਾਂਦਾ ਸੀ। ਜਦੋਂ ਗੁਰੂ ਅਰਜਨ ਸਾਹਿਬ ਨੇ ਬਾਣੀ ਦਰਜ ਕੀਤੀ ਹੈ ਉਸ ਸਮੇਂ ਵੀ ਹੋਲਾ ਮਹੱਲਾ ਮਨਾਇਆ ਜਾਂਦਾ ਸੀ। ਅਸਲ ਵਿਚ ਹੋਲੀ ਸੀ ਬਦੀ ਉੱਪਰ ਸੱਚ ਦੀ ਜਿੱਤ। ਇਉਂ ਕਹਿ ਲਉ ਕਿ ਇੱਕ ਦੁਸ਼ਟ ਉੱਪਰ ਸੱਚ ਕਮਾਉਣ ਵਾਲੇ ਦੀ ਜਿੱਤ। ਪਰ ਸਮੇਂ ਦੇ ਲੋਕਾਂ ਨੇ ਪ੍ਰਹਿਲਾਦ ਦੇ ਲਫ਼ਜ਼ਾਂ ਨੂੰ ਗੌਲਿਆ ਨਾ, ਕੇਵਲ ਇੱਕ ਦੂਜੇ ਉੱਪਰ ਪਹਿਲਾਂ ਰੰਗ ਸੁਟੇ। ਰੰਗ ਸੁੱਟਣ ਤੋਂ ਬਾਅਦ ਇਹ ਲੱਠਮਾਰ ਹੋਲੀ ਖੇਡਣ ਲੱਗ ਪਏ। ਖੇਡਦਿਆਂ-ਖੇਡਦਿਆਂ ਇੱਕ ਦੂਜੇ ਉੱਪਰ ਚਿੱਕੜ ਤੇ ਗੋਇਆ ਘੋਲ ਕੇ ਪਾਉਣ ਲੱਗੇ। ਮੇਰੇ ਗੁਰੂ ਸਾਹਿਬ ਨੇ ਕਿਹਾ ਜਿਹੜੇ ਇੱਕ ਦੂਜੇ ਦੇ ਉੱਪਰ ਗੋਇਆ ਘੋਲ ਕੇ ਸੁਟਦੇ ਪਏ ਹਨ, ਕੱਲ੍ਹ ਦੁਸ਼ਮਣ ਆ ਗਿਆ ਤਾਂ ਇਹਨਾਂ ਨੇ ਖ਼ੂਨ ਦੀ ਹੋਲੀ ਕਿੱਥੇ ਖੇਡਣੀ ਹੈ।

ਸਤਿਗੁਰੂ ਨੇ ਸਾਡੇ ਜੀਵਨ ਦੇ ਹਰ ਅੰਗ ਨੂੰ ਨਵਾਂ ਜੀਵਨ ਪ੍ਰਦਾਨ ਕੀਤਾ। ਸਾਡੇ ਕਈ ਸੱਜਣ ਕਹਿੰਦੇ ਹਨ ਕਿ ਅਸੀਂ ਜੀ ਬਾਬੇ ਨਾਨਕ ਦੇ ਸਿੱਖ ਹਾਂ। ਕਿਉਂ ? ਕਿਉਂਕਿ ਦਾੜ੍ਹਾ ਰੱਖੀਏ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਬਣ ਜਾਈਦਾ ਹੈ। ਸ਼ਸਤਰ ਪਾਈਏ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਬਣ ਜਾਈਦਾ ਹੈ। ਸ਼ਾਇਦ ਆਪ ਨੂੰ ਪਤਾ ਨਹੀਂ ਕਿ ਭਾਈ ਮਰਦਾਨੇ ਨੂੰ ਗੁਰੂ ਨਾਨਕ ਸਾਹਿਬ ਨੇ ਤਿੰਨ ਗੱਲਾਂ ਕਹੀਆਂ ਸਨ। ਮਰਦਾਨਿਆ! ਪਹਿਲੀ ਗੱਲ, ਪਹਿਰ ਰਾਤ ਰਹਿੰਦਿਆਂ ਸਤਿਨਾਮ ਜੱਪੀਂ। ਦੂਜੀ ਗੱਲ, ਤੇਰੇ ਘਰ ਕੋਈ ਵੀ ਆਏ ਤਾਂ ਉਸਨੂੰ ਭੁੱਖਿਆਂ ਨਾ ਜਾਣ ਦੇਈਂ ਤੇ ਤੀਜੀ ਗੱਲ ਮੇਰੀ ਚੇਤੇ ਰੱਖੀਂ ਕਿ ਆਪਣੇ ਸਰੀਰ ਦੇ ਕਿਸੇ ਵੀ ਹਿੱਸੇ ਤੋਂ ਕੇਸ ਨਾ ਕੱਟੀਂ।

ਹਜ਼ੂਰ ਨੇ ਕਿਹਾ ਕਿ ਮੂਰਖ ਤੋਂ ਬਚਣ ਦੇ ਦੋ ਤਰੀਕੇ ਹਨ। ਇਕ ਤਰੀਕਾ ਹੈ ਕਿ ਜਿਥੇ ਮੂਰਖਾਂ ਦਾ ਟੋਲਾ ਹੋਵੇ ਉਥੇ ਆਪਣੇ ਆਪ ਨੂੰ ਬਚਾ ਕੇ ਚੁੱਪ ਕਰਕੇ ਚਲੇ ਜਾਓ। ਗੁਰੂ ਗ੍ਰੰਥ ਸਾਹਿਬ ਨੇ ਤੁਕ ਕਹੀ ਹੈ—

*ਮੂਰਖੈ ਨਾਲਿ ਨ ਲੁਝੀਐ॥*

(ਆਸਾ ਦੀ ਵਾਰ)

ਜੇ ਮੂਰਖ ਚੜ੍ਹ ਕੇ ਆਉਂਦਾ ਹੈ ਤਾਂ ਬਾਬਾ ਨਾਨਕ ਜੀ, ਫਿਰ ਚੁੱਪ ਕਰ

ਜਾਈਏ ? ਹਜ਼ੂਰ ਨੇ ਕਿਹਾ ਜੇ ਮੂਰਖ ਦੀ ਜ਼ੁਬਾਨ ਤੇਰੀ ਚੁੱਪ ਕਰਕੇ ਚੁੱਪ ਨਹੀਂ ਹੁੰਦੀ ਤਾਂ ਫਿਰ ਹੱਥ ਦੀ ਵਰਤੋਂ ਕਰੀਂ। ਇਹੋ ਜਿਹਾ ਮੂੰਹ ਉੱਪਰ ਹੜਬੁੱਚ ਮਾਰੀਂ ਕਿ ਉਸ ਦੀ ਜ਼ੁਬਾਨ ਹੀ ਬਾਹਰ ਨਿਕਲ ਜਾਏ। ਬਾਬੇ ਨੇ ਸ਼ਸਤਰ ਦੀ ਗੱਲ ਕੀਤੀ ਹੈ। ਬਾਬਾ ਜੀ ਕਹਿੰਦੇ ਹਨ ਜੇ ਮੂਰਖ ਚੁੱਪ ਨਹੀਂ ਕਰਦਾ ਤਾਂ

*ਮੂਰਖ ਗੰਢੁ ਪਵੈ ਮੁਹਿ ਮਾਰ॥*

(ਅੰਗ ੧੪੩)

ਐਮਨਾਬਾਦ ਦੀ ਧਰਤੀ ਹੈ। ਇੱਕ ਪਾਸੇ ਤੀਰ ਇਕੱਠੇ ਕੀਤੇ ਅਤੇ ਦੂਜੇ ਪਾਸੇ ਪੀਰ ਇਕੱਠੇ ਕਰ ਲਏ। ਪੀਰਾਂ ਨੇ, ਮੁੱਲਿਆਂ ਨੇ ਐਮਨਾਬਾਦ ਦੇ ਪਠਾਨਾਂ ਨੂੰ ਸ਼ਬਦ ਕਹੇ ਕਿ ਅਸੀਂ ਇਹੋ ਜਿਹੇ ਮੰਤਰ ਮਾਰਾਂਗੇ ਕਿ ਬਾਬਰ ਦੇ ਮੁਗ਼ਲ ਸਿਪਾਹੀ ਸਾਡਾ ਕੁਝ ਵੀ ਵਿਗਾੜ ਨਹੀਂ ਸਕਣਗੇ। ਸਾਰੇ ਐਮਨਾਬਾਦ ਵਿਚ ਕੀਰਨੇ ਪੈਂਦੇ ਪਏ ਸਨ ਪਰ ਇੱਕ ਬਾਬੇ ਨਾਨਕ ਦੀ ਰਬਾਬ ਸੀ ਜਿਹੜੀ ਰੱਬ ਦੀ ਰਜ਼ਾ ਵਿਚ ਰਹਿ ਕੇ ਲੋਕਾਂ ਨੂੰ ਪਹਿਲਾਂ ਵੀ ਸੁਚੇਤ ਕਰਦੀ ਸੀ ਤੇ ਕਤਲੇਆਮ ਤੋਂ ਬਾਅਦ ਵੀ ਸੁਚੇਤ ਕਰਦੀ ਪਈ ਹੈ। ਬਾਬਾ ਜੀ ਨੇ ਉਥੇ ਸ਼ਬਦ ਕਿਹਾ ਕਿ ਐਮਨਾਬਾਦ ਦੇ ਲੋਕੋ! ਤੁਸੀਂ ਕਰੋੜਾਂ ਤੀਰ ਇਕੱਠੇ ਕੀਤੇ, ਤੁਸੀਂ ਮੁਲਾਣੇ ਕਾਜ਼ੀ ਇਕੱਠੇ ਕੀਤੇ, ਪਰ ਦੇਖੋ ਮੁਗ਼ਲ ਆਏ ਤੇ ਉਹਨਾਂ ਨੇ ਤੁਹਾਡੀਆਂ ਬੱਚੀਆਂ ਦੀ, ਤੁਹਾਡੇ ਘਰ ਦੀ ਇੱਜ਼ਤ ਮਿੱਟੀ ਵਿਚ ਮਿਲਾ ਕੇ ਰੱਖ ਦਿੱਤੀ। ਤੁਸੀਂ ਮੰਤਰ ਪੜ੍ਹਦੇ ਰਹੇ, ਉਹ ਤੋਪਾਂ ਤਿਆਰ ਕਰਦਾ ਰਿਹਾ। ਭੋਲਿਉ! ਕਿਤੇ ਮੰਤਰ-ਯੰਤਰ ਦੀ ਥਾਂ ਸ਼ਸਤਰ ਵਿੱਦਿਆ ਦਾ ਅਭਿਆਸ ਕਰਦੇ ਤਾਂ ਅੱਜ ਐਮਨਾਬਾਦ ਦੀਆਂ ਗਲੀਆਂ ਵਿਚ ਕਦੀ ਕੀਰਨੇ ਨਾ ਪੈਂਦੇ। ਬਾਬਾ ਜੀ ਕਹਿਣ ਲੱਗੇ—

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥*
*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥ ੪॥*
*ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥*
*ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥*
*ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ॥ ੫॥*

(ਅੰਗ ੪੧੭)

ਉਸ ਦੇ ਵਿੱਚ ਇੱਕ ਤੁੱਕ ਕਹੀ ਹੈ ਜੋ ਬਾਬਰ ਬਾਣੀ ਨਾਲ ਸੰਬੰਧਿਤ ਸ਼ਬਦ ਹਨ। ਕਹਿਣ ਲੱਗੇ—

*ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥*

(ਅੰਗ ੪੧੭)

ਜੇ ਤਿਆਰੀ ਕਰਕੇ ਰੱਖੀ ਹੁੰਦੀ ਤਾਂ ਅੱਜ ਇਹ ਦੁਖਾਂਤ ਨਾ ਵਾਪਰਦਾ। ਮੇਰੇ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਨੇ ਸ਼ਸਤਰ ਦੇ ਬੱਲ ਦੀ ਗੱਲ ਕੀਤੀ ਹੈ, ਪਰ ਇੱਕ ਗੱਲ ਕਦੀ ਨਾ ਭੁੱਲਿਉ ਕਿ ਰੱਬ ਦੇ ਭੈਅ ਵਿਚ ਰਹਿ ਕੇ, ਉਸ ਦੀ ਯਾਦ ਵਿੱਚ ਰਹਿ ਕੇ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਨੇ ਆਪਣੇ ਅੰਦਰ ਦੇ ਸਿਮਰਨ ਦੀ ਤਾਕਤ ਨਾਲ ਭਗਤੀ ਨਾਲ ਸ਼ਕਤੀ ਮਿਲਾਕੇ ਹਾਕਮਾਂ ਨੂੰ ਵੰਗਾਰਿਆ। ਭਾਈ ਸਾਹਿਬ ਨੇ ਸ਼ਬਦ ਵਰਤੇ ਹਨ—

*ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨਾ ਧੀਰਿ ਧਰੋਆ॥*

(ਵਾਰ ੧, ਪਉੜੀ ੨੭)

ਜਦੋਂ ਗੁਰੂ ਨਾਨਕ ਸ਼ੇਰ ਗਰਜਿਆ ਤਾਂ ਜਿੰਨੇ ਵੀ ਮਿਰਗਾਂ ਦੀ ਤਰ੍ਹਾਂ ਕਮਜ਼ੋਰ ਕਰਮ-ਕਾਂਡੀ ਹਾਕਮ ਸਨ ਜਾਂ ਪ੍ਰੋਹਤ ਸਨ, ਸਾਰੇ ਗੁਰੂ ਨਾਨਕ ਸਾਹਿਬ ਜੀ ਦੀ ਗਰਜ ਸਾਹਮਣੇ ਦੌੜ ਗਏ। ਸੱਚ ਜਾਣਿਉ, ਉਸ ਬਾਬੇ ਦੀ ਗਰਜ ਸੀ ਕਿ ਜਨੇਊ ਪਾਉਣ ਵਾਲੇ ਦਾ ਵੀ ਹੱਥ ਕੰਬਣ ਲੱਗਾ, ਜਦੋਂ ਕਿਹਾ ਕੀ ਆਤਮਾ ਦਾ ਜਨੇਊ ਹੈ ? ਮਸੀਤ ਵਿਚ ਖਲੋ ਕੇ ਨਮਾਜ਼ ਪੜ੍ਹਨ ਵਾਲੇ ਦਾ ਅੰਦਰ ਕੰਬ ਗਿਆ ਜਦੋਂ ਬਾਬੇ ਨੇ ਗਜ ਕੇ ਕਿਹਾ ਕਿ ਬੈਠ ਜਾ, ਮਾਰਨ ਆਇਆ ਹੈਂ ਕਿ ਰੱਬ ਦੀ ਨਮਾਜ਼ ਅਦਾ ਕਰਨ ਆਇਆ ਹੈਂ। ਹਰਿਦੁਆਰ ਦੇ ਪਾਂਡਿਆਂ ਦਾ ਅੰਦਰ ਕੰਬ ਗਿਆ ਜਦੋਂ ਬਾਬੇ ਨੇ ਲਹਿੰਦੇ ਨੂੰ ਪਾਣੀ ਦਿੱਤਾ। ਲੋਕ ਕਹਿੰਦੇ ਹਨ ਕਿ ਬਾਬੇ ਨੇ ਕੇਵਲ ਕਰਮ-ਕਾਂਡ ਦਾ ਖੰਡਨ ਕੀਤਾ ਹੈ ਕਿ ਚੜ੍ਹਦੇ ਨੂੰ ਪਾਣੀ ਨਹੀਂ ਦੇਈਦਾ। ਮੈਂ ਕਹਿੰਦਾ ਹਾਂ ਕਿ ਇਹ ਕੇਵਲ ਕਰਮ-ਕਾਂਡ ਨਹੀਂ, ਲੋਕ ਚੜ੍ਹਦੇ ਨੂੰ ਹੀ ਪਾਣੀ ਦਿੰਦੇ ਸਨ, ਲਹਿੰਦੇ ਨੂੰ ਕੋਈ ਨਹੀਂ ਸੀ ਦਿੰਦਾ ਪਰ ਬਾਬਾ ਨਾਨਕ ਹੀ ਲਹਿੰਦਿਆਂ ਨੂੰ ਪਾਣੀ ਦਿੰਦਾ ਹੈ। ਜਗਨ ਨਾਥ ਪੁਰੀ ਸਾਰੇ ਪਾਂਡੇ ਆਰਤੀ ਉਤਾਰਦੇ ਹਨ। ਬਾਬਾ ਗਰਜਿਆ ਤੇ ਉਸ ਦੀ ਗਰਜ ਨੇ ਕਰਤਾਰ ਦੀ ਆਰਤੀ ਉਚਾਰਨ ਕੀਤੀ।

ਮੱਕੇ ਦੀ ਧਰਤੀ ਉੱਪਰ ਬਾਬਾ ਜੀ ਗਏ। ਲੋਕਾਂ ਨੇ ਲੱਤਾਂ ਮਾਰੀਆਂ ਤੇ ਜਦੋਂ ਬਾਬਾ ਗਰਜਿਆ ਕਿ ਕਿਸ ਪਾਸੇ ਰੱਬ ਦਾ ਘਰ ਨਹੀਂ ? ਜਿੱਧਰ ਰੱਬ ਦਾ ਘਰ ਨਹੀਂ, ਉਧਰ ਮੇਰੀਆਂ ਲੱਤਾਂ ਕਰ ਦੇ। ਸੱਚ ਜਾਣੋ, ਬਾਬੇ ਦੀ ਗਰਜ ਸੁਣ ਕੇ ਇੰਨੇ ਕੁ ਤ੍ਰਹਿ ਗਏ ਅਤੇ ਚਰਨ ਫੜ ਕੇ ਕਹਿਣ ਲੱਗੇ ਕਿ ਜੇ ਤੂੰ ਨਹੀਂ ਰਹਿਣਾ ਤਾਂ ਘੱਟੋ-ਘੱਟ ਜਾਣ ਲੱਗਿਆਂ ਆਪਣੀ ਖੜਾਂਅ ਹੀ ਦੇ ਜਾ।

ਮੇਰੇ ਕ੍ਰਿਪਾਲੂ ਦਾਤਾ ਜੀ ਨੇ ਭਗਤੀ ਦੀ ਗੱਲ ਰੱਜ ਕੇ ਕੀਤੀ, ਪਰ ਬਾਬੇ ਨਾਨਕ ਦੀ ਭਗਤੀ ਇਹ ਨਹੀਂ ਕਿ ਅੱਖਾਂ ਮੀਚ ਕੇ ਬੈਠ ਜਾਉ। ਸਾਹਮਣੇ ਔਰਤ ਦੀ ਪੱਤ ਲੁੱਟੀ ਜਾਏ ਤੇ ਇਹ ਪੜ੍ਹੀ ਜਾਏ—

*ਅਹਿੰਸਾ ਪਰਮੋ ਧਰਮਾ*

ਨਹੀਂ, ਕਹਿਣ ਲੱਗੇ ਜੇ ਸਾਹਮਣੇ ਕਿਸੇ ਦੀ ਪੱਤ ਲੁੱਟੀ ਜਾਂਦੀ ਹੈ ਤਾਂ ਖਲੋ ਕੇ ਕਹਿ—

*ਰਾਜੇ ਸੀਹ ਮੁਕਦਮ ਕੁਤੇ॥*
*ਜਾਇ ਜਗਾਇਨਿ੍ ਬੈਠੇ ਸੁੱਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥*
*ਰਤੁ ਪਿਤੁ ਕੁਤਿਹੋ ਚਟਿ ਜਾਹੁ॥*

(ਅੰਗ ੧੨੮੮)

ਇਹ ਨਹੀਂ ਕਿ ਤੇਰੇ ਸਾਹਮਣੇ ਕੋਈ ਪਰਾਇਆ ਹੱਕ ਖਾਏ ਤੇ ਤੂੰ ਅੱਖਾਂ ਮੀਚ ਕੇ ਬੈਠ ਜਾਏਂ। ਬੋਲ ਕੇ ਕਹਿ—

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

(ਅੰਗ ੧੪੧)

ਜਦੋਂ ਦੇਖਿਆ ਕਿ ਲੋਕ ਐਬੀ ਹੋ ਗਏ ਹਨ ਤਾਂ ਬਾਬੇ ਨੇ ਆਪਣੀ ਜ਼ੁਬਾਨ ਨੂੰ ਮੂੰਹ ਵਿਚ ਨਹੀਂ ਰੱਖਿਆ ਸਗੋਂ ਸ਼ਕਤੀ ਦੇ ਬੋਲ ਕਹੇ—

*ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥*
*ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥*
*ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥*

(ਅੰਗ ੧੨੪੩)

ਹਜ਼ੂਰ ਨੇ ਸਿਮਰਨ ਵਿਚ ਆਪਣੇ ਸ਼ਬਦ ਦੇ ਬਾਣ ਨਾਲ ਲੋਕਾਂ ਨੂੰ ਵਿੰਨ੍ਹਿਆ।

ਧੰਨ ਗੁਰੂ ਅਰਜਨ ਦੇਵ ਜੀ ਦਾ ਸਮਾਂ ਆਇਆ। ਗੱਲ ਚੱਲੀ ਹੋਲੀ ਦੇ ਰੰਗ ਦੀ। ਲੋਕ ਇੱਕ ਦੂਜੇ ਉੱਪਰ ਰੰਗ ਸੁੱਟਣ ਲੱਗੇ। ਮੇਰੇ ਗੁਰੂ ਅਰਜਨ ਸਾਹਿਬ ਕਹਿਣ ਲੱਗੇ ਕਿ ਅੱਜ ਅਸੀਂ ਫਾਗ ਵੀ ਖੇਡਾਂਗੇ ਤੇ ਅੱਜ ਅਸੀਂ ਹੋਲੀ ਵੀ ਖੇਡਾਂਗੇ। ਹੇ ਸੱਚੇ ਪਾਤਿਸ਼ਾਹ! ਕਿਹੜੀ ਫਾਗ ਖੇਡੋਗੇ ? ਕਹਿਣ ਲੱਗੇ ਕਿ ਇਹ ਨਹੀਂ ਜਿਹੜੇ ਨਸ਼ੇ ਪੀ ਕੇ ਫਾਗ ਖੇਡਦੇ ਹਨ, ਕਹਿਣ ਲੱਗੇ—

*ਆਜੁ ਹਮਾਰੈ ਬਨੇ ਫਾਗ॥*
*ਪ੍ਰਭ ਸੰਗੀ ਮਿਲਿ ਖੇਲਨ ਲਾਗ॥*

ਰੱਬ ਦੇ ਪਿਆਰਿਆਂ ਨਾਲ ਹੋਲੀ ਖੇਡਾਂਗੇ ਤੇ ਬੈਠ ਕੇ ਬੰਦਗੀ ਦੀ ਗੱਲ ਕਰਾਂਗੇ। ਕਹਿਣ ਲੱਗੇ ਕਿ ਸੇਵਾ ਕਰਾਂਗੇ ਸੰਤਾਂ ਦੀ, ਉਹਨਾਂ ਦੇ ਚਰਨ ਧੋਵਾਂਗੇ ਤੇ ਹੋਲੀ ਮਨਾਵਾਂਗੇ—

*ਹੋਲੀ ਕੀਨੀ ਸੰਤ ਸੇਵ॥*
*ਰੰਗੁ ਲਾਗਾ ਅਤਿ ਲਾਲ ਦੇਵ॥*

(ਅੰਗ ੧੧੮੦)

ਕਹਿੰਦੇ ਹਨ ਸੰਤਾਂ ਦੇ ਚਰਨਾਂ ਦੀ ਧੂੜ ਨੇ ਮੇਰੇ ਅੰਦਰ ਨੂੰ ਰੰਗ ਕੇ ਰੱਖ ਦਿੱਤਾ ਹੈ। ਪਿਆਰਿਉ! ਇਥੇ ਬਾਹਰ ਦੇ ਰੰਗ ਦੀ ਹੋਲੀ ਨਹੀਂ, ਸੱਚ ਜਾਣੋ, ਮੇਰੇ ਗੁਰੂ ਨੇ ਅੰਦਰ ਨੂੰ ਰੰਗਣ ਦੀ ਹੋਲੀ ਦਾ ਜ਼ਿਕਰ ਕੀਤਾ ਹੈ। ਜੇ ਬਾਹਰ ਦੇ ਰੰਗ ਦੀ ਅਸੀਂ ਗੱਲ ਕਰਦੇ ਹਾਂ ਤਾਂ ਕਦੀ ਬਾਬੇ ਨਾਨਕ ਦਾ ਸ਼ਬਦ ਪੜ੍ਹੋ ਕਿ ਅੰਦਰ ਦੇ ਰੰਗ ਦੀ ਕਿਸੇ ਨੇ ਹੋਲੀ ਖੇਡੀ ਹੈ ? ਕਹਿਣ ਲੱਗੇ, ਪਿਆਰਿਆ, ਬਾਹਰ ਰੰਗ ਪਾਂਦਾ ਫਿਰਦਾ ਹੈਂ, ਕਈ ਜਨਮਾਂ ਦਾ ਅੰਦਰ ਰੰਗਿਆ ਈ, ਇਸ ਲਾਲਚ ਦੇ ਚੋਲੇ ਨੂੰ ਲਾਹ। ਇਸ ਰੰਗ ਨੂੰ ਲਾਹ ਕੇ ਕਿਤੇ ਨਾਮ ਦਾ ਰੰਗ ਰੰਗ ਲੈ। ਹਜ਼ੂਰ ਨੇ ਬਚਨ ਕੀਤੇ—

*ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥*
*ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥ ੧॥*

(ਅੰਗ ੭੨੨)

ਤੇਰਾ ਰੰਗ ਚੰਗਾ ਨਹੀਂ ਲੱਗਦਾ। ਮਹਾਰਾਜ ਕਿਹੜਾ ਰੰਗ ? ਕਹਿਣ ਲੱਗੇ—

*ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ॥*
*ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ॥ ੨॥*

ਸਰੀਰ ਨੂੰ ਬਣਾ ਭਾਂਡਾ, ਮਨ ਦੇ ਕੱਪੜੇ ਨੂੰ ਨਾਮ ਦੇ ਰੰਗ ਵਿੱਚ ਰੰਗ ਲੈ ਤੇ ਜਿਸ ਦਿਨ ਤੇਰਾ ਅੰਦਰ ਰੰਗਿਆ ਗਿਆ, ਲੋਕ ਹੋਲੀ ਵਾਲੇ ਦਿਨ ਇੱਕ ਦੂਜੇ ਨੂੰ ਮਿਲਦੇ ਹਨ, ਤੂੰ ਅੰਦਰ ਨੂੰ ਰੰਗੀਂ, ਮੈਂ ਤੇਰੇ ਚਰਨਾਂ ਦੀ ਧੂੜ ਰੋਜ਼ ਮੱਥੇ ਉੱਪਰ ਲਾਵਾਂਗਾ।

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥*

(ਅੰਗ ੭੨੨)

ਪਿਆਰਿਆ! ਬਾਹਰ ਦਾ ਰੰਗ ਨਹੀਂ, ਤੇਰੇ ਗੁਰੂ ਨੇ ਅੰਦਰ ਦਾ ਰੰਗ ਦਿੱਤਾ ਹੈ।

ਹੋਲੀ ਵਾਲਾ ਦਿਨ ਆਇਆ। ਆਨੰਦਪੁਰ ਸਾਹਿਬ ਦੀ ਧਰਤੀ ਉੱਪਰ ਅੱਜ ਖ਼ਾਲਸਾ ਇਕੱਠਾ ਹੋਇਆ ਹੈ। ਚਾਰ ਚੁਫੇਰੇ ਲੋਕ ਹੋਲੀ ਖੇਡਣ ਵਾਲੇ ਵੀ ਆਏ। ਭਾਈ ਨੰਦ ਲਾਲ ਕਹਿੰਦੇ ਹਨ ਕਿ ਅੰਮ੍ਰਿਤ ਵੇਲੇ ਮੇਰੇ ਕਲਗੀ ਵਾਲੇ

ਪ੍ਰੀਤਮ ਬਾਹਰ ਨਿਕਲੇ ਹਨ। ਹਜ਼ੂਰ ਦੇ ਹੱਥ ਵਿੱਚ ਇਕ ਪਿਚਕਾਰੀ ਸੀ। ਉਹਨਾਂ ਨੇ ਕੇਸਰੀ ਰੰਗ ਪਿਚਕਾਰੀ ਵਿਚ ਭਰਿਆ ਸੀ। ਮਹਾਰਾਜ! ਗੁਰੂ ਸਾਹਿਬ ਤਾਂ ਕਹਿੰਦੇ ਹਨ ਕਿ ਇਹ ਬਾਹਰ ਦੇ ਰੰਗ ਨਹੀਂ ? ਕਹਿਣ ਲੱਗੇ ਉਹ ਪਿਚਕਾਰੀ ਕੇਵਲ ਉਹਨਾਂ ਨੂੰ ਦਿਸਦੀ ਪਈ ਸੀ ਜਿਨ੍ਹਾਂ ਦੇ ਕੱਪੜਿਆਂ ਉੱਪਰ ਅੱਜ ਰੰਗ ਪੈਣਾ ਸੀ। ਗੁਰੂ ਦੇ ਸਾਹਮਣੇ ਜਗਿਆਸੂ ਆਏ। ਭਾਈ ਨੰਦ ਲਾਲ ਕਹਿੰਦੇ ਹਨ ਕਿ ਉਸ ਕਤਾਰ ਵਿਚ ਮੈਂ ਵੀ ਖਲੋਤਾ ਸੀ। ਮੇਰੀਆਂ ਨਜ਼ਰਾਂ ਨੂੰ ਸਮਝ ਪੈ ਗਈ ਕਿ ਲੋਕਾਂ ਦੇ ਭਾਣੇ ਹੱਥ ਖ਼ਾਲੀ ਹਨ, ਕਲਗੀ ਵਾਲੇ ਨੇ ਨਾਮ ਦੀ ਪਿਚਕਾਰੀ ਇਹੋ ਜਿਹੀ ਮਾਰੀ ਕਿ ਕਰੋੜਾਂ ਜਨਮਾਂ ਦੇ ਜਿਹੜੇ ਸੁੱਕੇ ਮਨ ਸਨ, ਉਹਨਾਂ ਨੂੰ ਇਹੋ ਜਿਹਾ ਕੇਸਰੀ ਰੰਗ ਵਿੱਚ ਰੰਗਿਆ ਕਿ ਜਿਸ ਉੱਪਰ ਇੱਕ ਬੂੰਦ ਵੀ ਰੰਗ ਦੀ ਪੈ ਗਈ, ਉਹ ਮਰਦੇ ਦੱਮ ਤੱਕ ਨਾਮ ਵਿੱਚ ਰੰਗਿਆ ਗਿਆ। ਭਾਈ ਨੰਦ ਲਾਲ ਜੀ ਦੇ ਬਚਨ ਹਨ—

*ਜ਼ਹੇ ਪਿਚਕਾਰੀਏ ਪੁਰ ਜ਼ਅਫਰਾਨੀ।*
*ਕਿ ਹਰ ਬੇਰੰਗ ਰਾ ਖ਼ੁਸ਼ ਰੰਗੋ ਬੂ ਕਰਦ॥*

ਹਰ ਇੱਕ ਬੇਰੰਗ ਬੰਦਾ ਜਿਸ ਉੱਪਰ ਰੰਗ ਨਹੀਂ ਚੜ੍ਹਿਆ, ਅੱਜ ਤੇਰੀ ਪਿਚਕਾਰੀ ਵਿਚੋਂ ਨਿਕਲੀ ਹੋਈ ਬਖ਼ਸ਼ਿਸ਼ ਉਸ ਨੂੰ ਕੇਵਲ ਰੰਗੇਗੀ ਨਹੀਂ, ਤੇਰੇ ਰੰਗ ਦੀ ਸੁਗੰਧੀ ਅਜਿਹੀ ਹੈ ਕਿ ਜਿਨ੍ਹਾਂ ਨੂੰ ਤੂੰ ਰੰਗ ਦਿੱਤਾ ਮੇਰੇ ਚੋਜੀ ਪ੍ਰੀਤਮ, ਤਾਂ ਉਹਨਾਂ ਦਾ ਰੰਗ ਮਰਨ ਤੋਂ ਬਾਅਦ ਵੀ ਕਦੀ ਨਹੀਂ ਉਤਰੇਗਾ। ਆਮ ਤੌਰ 'ਤੇ ਅਸੀਂ ਸ਼ਬਦ ਵਰਤਦੇ ਹਾਂ ਇੱਕ ਰੰਗ ਤੇ ਦੂਜਾ ਸੁੱਕਾ ਗੁਲਾਲ। ਕਹਿਣ ਲੱਗੇ ਕਿ ਪਿਚਕਾਰੀ ਭਰੀ ਹੈ। ਇੱਕ ਪਿਚਕਾਰੀ ਦੀ ਬੂੰਦ ਪਈ ਤਾਂ ਅੰਦਰ ਰੰਗਿਆ ਗਿਆ। ਕਲਗੀ ਵਾਲੇ ਨੇ ਸੱਜੇ ਹੱਥ ਦੀ ਮੁੱਠ ਬੰਦ ਕੀਤੀ ਸੀ। ਦੁਨੀਆਂ ਦੇ ਭਾਣੇ ਮੁੱਠ ਬੰਦ ਹੈ, ਜਦੋਂ ਪੰਜੇ ਉਂਗਲਾਂ ਖੋਲ੍ਹੀਆਂ ਤਾਂ ਕਹਿੰਦੇ ਹਨ ਮੇਰੇ ਸਾਹਿਬ ਦੀ ਤਲੀ ਵਿਚੋਂ ਗੁਲਾਲ ਨਿਕਲਿਆ। ਸੁੱਕਾ ਰੰਗ ਇਹੋ ਜਿਹਾ ਨਿਕਲਿਆ ਕਿ ਮੇਰੇ ਪ੍ਰੀਤਮ ਦੀ ਮੁੱਠੀ ਖੁੱਲ੍ਹਣ ਦੀ ਦੇਰ ਸੀ ਕਿ ਜ਼ਮੀਨ ਤੋਂ ਲੈ ਕੇ ਆਸਮਾਨ ਤੱਕ ਉਸ ਨੇ ਸਾਰੀ ਧਰਤੀ ਰੰਗ ਵਿਚ ਰੰਗ ਦਿੱਤੀ। ਇਹ ਅਸਲ ਵਿਚ ਅੰਦਰ ਦਾ ਰੰਗਿਆ ਹੋਇਆ ਭਾਈ ਨੰਦ ਲਾਲ ਹੈ। ਕਹਿੰਦੇ ਹਨ—

*ਗੁਲਾਲ ਅ.ਫਸਾਨੀ ਅਜ਼ ਦਸਤੇ ਮੁਬਾਰਕ।*

ਗੁਰੂ ਗੋਬਿੰਦ ਸਿੰਘ ਜੀ ਦੇ ਇਸ਼ਕ ਨੂੰ ਜੇਕਰ ਕੋਈ ਜਾਣਨ ਵਾਲਾ ਹੈ ਤਾਂ ਕੇਵਲ ਭਾਈ ਸਾਹਿਬ ਭਾਈ ਨੰਦ ਲਾਲ ਹੀ ਹੈ। ਉਸ ਦੇ ਵਰਗਾ ਵਿਦਵਾਨ ਕੋਈ ਨਹੀਂ। ਅੱਜ ਤੱਕ ਭਾਈ ਨੰਦ ਲਾਲ ਜੀ ਦੀ ਅੰਸ਼ ਹੈ। ਜਿਸ ਦਿਨ ਭਾਈ ਨੰਦ ਲਾਲ ਜੀ ਉੱਪਰ ਗੁਰੂ ਗੋਬਿੰਦ ਸਿੰਘ ਜੀ ਤਰੁੱਠੇ ਸਨ ਤਾਂ ਉਸ ਦਿਨ ਉਹ ਇਕੱਲੇ ਨਹੀਂ ਸਨ ਆਏ, ਇਹਨਾਂ ਦੇ ਨਾਲ ਇਕ ਦਰੋਗਾ

ਚਰਨਾਂ ਵਿੱਚ ਆਪਣੇ ਆਪ ਨੂੰ ਕੁਰਬਾਨ ਕਰਨ ਆਏ ਹਾਂ ਨਾ ਕਿ ਲਿਖ ਕੇ ਦੇਣ ਆਏ ਹਾਂ ਕਿ ਗੁਰੂ ਗੋਬਿੰਦ ਸਿੰਘ, ਤੇਰੇ ਘਰ ਨਾਲ ਸਾਡਾ ਕੋਈ ਵਾਸਤਾ ਨਹੀਂ। ਕੁਝ ਲੋਕ ਪਿਛਾਂਹ ਨੂੰ ਮੁੜ ਗਏ। ਇਥੇ ਲਕੀਰ ਖਿੱਚੀ ਗਈ। ਭਾਈ ਮਹਾਂ ਸਿੰਘ ਤੇ ਭਾਈ ਰਾਏ ਸਿੰਘ ਨੇ ਲਕੀਰ ਖਿੱਚੀ ਤੇ ਸ਼ਬਦ ਕਹੇ ਕਿ ਜਿਹੜਾ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਨੂੰ ਪਿਆਰ ਕਰਦਾ ਹੈ, ਉਹ ਲਕੀਰ ਟੱਪ ਕੇ ਆਉ ਤੇ ਨਾਲ ਸ਼ਬਦ ਕਹੇ, ਦੇਖੋ ਭਾਵੇਂ ਕਾਗਜ਼ ਉੱਪਰ ਲਿਖ ਕੇ ਦੇ ਗਏ ਸਾਂ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਓਨੀ ਦੇਰ ਤੱਕ ਵਜ਼ੀਰ ਖ਼ਾਂ ਨੂੰ ਨਹੀਂ ਪਹੁੰਚਣ ਦੇਣਾ ਜਿੰਨੀ ਦੇਰ ਤੱਕ ਸਾਡੇ ਸਰੀਰ ਵਿੱਚ ਪ੍ਰਾਣ ਹਨ। ਭਾਈ ਮਹਾਂ ਸਿੰਘ ਨੇ ਨੇਤਰ ਸੇਜਲ ਕਰਕੇ ਕਿਹਾ, ਮੇਰੇ ਗੁਰੂ ਉੱਪਰ ਭਰੋਸਾ ਕਰੋ, ਤੁਸੀਂ ਸ਼ਹਾਦਤ ਦਾ ਜਾਮ ਪੀਉਗੇ। ਮੇਰਾ ਗੁਰੂ ਪੱਥਰ ਨਹੀਂ। ਤੁਹਾਨੂੰ ਡਿੱਗਿਆਂ ਨੂੰ ਸੀਨੇ ਨਾਲ ਜ਼ਰੂਰ ਲਾਏਗਾ। ਕੁਝ ਚਲੇ ਗਏ। ਭਾਈ ਮਹਾਂ ਸਿੰਘ, ਮਾਈ ਭਾਗੋ ਜਿਹੜੇ ਭਾਵਨਾ ਵਾਲੇ ਸਿੱਖ ਸਨ, ਉਹ ਗੁਰੂ ਗੋਬਿੰਦ ਸਿੰਘ ਜੀ ਦੇ ਪਿੱਛੇ ਪਿੱਛੇ ਚੱਲ ਪਏ।

ਹੁਣ ਇਥੇ ਤਿੰਨ ਹਿੱਸੇ ਹੋ ਗਏ। ਲਿਖ ਕੇ ਦੇਣ ਵਾਲੇ ਵਾਪਸ ਚਲੇ ਗਏ। ਭਾਈ ਮਹਾਂ ਸਿੰਘ ਦੇ ਸਾਥੀ ਪਿੱਛੇ ਚਲੇ ਗਏ। ਗੁਰੂ ਗੋਬਿੰਦ ਸਿੰਘ ਜੀ ਦੀ ਇਹਨਾਂ ਨਾਲ ਦੂਰੀ ਪੈ ਚੁੱਕੀ ਸੀ। ਖਿਦਰਾਣੇ ਦੀ ਢਾਬ ਆਈ। ਖਿਦਰਾਣਾ ਅਸਲ ਵਿਚ ਇੱਕ ਇਲਾਕੇ ਦਾ ਨਾਮ ਸੀ। ਖਿਦਰਾਣਾ ਅਸਲ ਵਿੱਚ ਇਸ ਇਲਾਕੇ ਦਾ ਮਾਲਕ ਸੀ। ਖਿਦਰਾਣਾ ਸ਼ਤਰਾਣਾ ਇਹ ਦੋ ਭਰਾ ਸਨ। ਖਿਦਰਾਣੇ ਦੀ ਢਾਬ ਦਾ ਅਰਥ ਹੈ ਕਿ ਇਸ ਢਾਬ, ਇਸ ਪਾਣੀ ਦੇ ਉੱਪਰ ਕਬਜ਼ਾ ਭਾਈ ਖਿਦਰਾਣੇ ਦਾ ਸੀ। ਖਿਦਰਾਣੇ ਦੀ ਢਾਬ ਪਹੁੰਚੇ, ਬਜ਼ੁਰਗ ਸੀ ਇਹਨਾਂ ਦਾ। ਹਜ਼ੂਰ ਕ੍ਰਿਪਾਲੂ ਜੀ ਟਿੱਬੀ ਉਪਰ ਚਲੇ ਗਏ। ਜਿਹੜੇ ਪਿੱਛੇ ਪਿੱਛੇ ਤੁਰੇ ਆਉਂਦੇ ਸਨ, ਜਿਨ੍ਹਾਂ ਦੇ ਕਾਗਜ਼ ਲਪੇਟ ਕੇ ਕਮਰਕੱਸੇ ਵਿਚ ਪਾਇਆ ਸੀ ਕਿ "ਤੂੰ ਸਾਡਾ ਗੁਰੂ ਨਹੀਂ, ਅਸੀਂ ਤੇਰੇ ਸਿੱਖ ਨਹੀਂ", ਉਹ ਹਜ਼ੂਰ ਦੇ ਪਿੱਛੇ ਪਿੱਛੇ ਤੁਰੇ ਆਉਂਦੇ ਹਨ। ਭਾਈ ਮਹਾਂ ਸਿੰਘ ਨੇ ਕਿਹਾ, ਇਸ ਢਾਬ ਉੱਪਰ ਰੁੱਕ ਜਾਉ। ਝਾੜੀਆਂ ਦੇ ਉੱਪਰ ਉਹਨਾਂ ਨੇ ਆਪਣੀਆਂ ਚਾਦਰਾਂ, ਆਪਣੇ ਕਛਹਿਰੇ ਤੇ ਬਸਤਰ ਪਾ ਦਿੱਤੇ। ਇਹ ਵੀ ਜੰਗ ਲੜਨ ਦਾ ਇੱਕ ਤਰੀਕਾ ਸੀ ਕਿ ਦੁਸ਼ਮਣ ਦੂਰੋਂ ਦੇਖੇ ਤਾਂ ਪਤਾ ਲੱਗੇ ਕਿ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਦੇ ਸਿੱਖ ਬੜੀ ਭਾਰੀ ਗਿਣਤੀ ਵਿੱਚ ਹਨ। ਤੰਬੂ ਲੱਗੇ ਹਨ। ਵਜ਼ੀਰ ਖ਼ਾਂ ਆਇਆ। ਫਿਰ ਇਹ ਗੁਰੂ ਕੇ ਲਾਲ ਛਾਤੀਆਂ ਡਾਹ ਕੇ ਲੜੇ ਹਨ। ਮੈਂ ਕਹਿੰਦਾ ਹਾਂ ਐ ਸੰਸਾਰ! ਤੂੰ ਨਾ ਇਹਨਾਂ ਗੁਰੂ ਦੇ ਲਾਲਾਂ ਨੂੰ ਨਿੰਦ। ਦੇਖ ਉਹ ਚੋਜੀ ਪ੍ਰੀਤਮ ਢਾਬ ਉੱਪਰ ਬੈਠੇ ਹਨ ਤੇ ਆਪ ਇਹ ਥਲੇ ਜੂਝ ਪਏ ਹਨ।

ਰਣ-ਤੱਤੇ ਵਿਚ ਜਦੋਂ ਇਹ ਵਜ਼ੀਰ ਖ਼ਾਂ ਦਾ ਮੁਕਾਬਲਾ ਕਰਦੇ ਹਨ ਤਾਂ ਉਥੇ ਖ਼ੂਨ ਦੀ ਹੋਲੀ ਖੇਡੀ ਗਈ। ਕਿਸੇ ਦਾ ਹੱਥ ਕੱਟਿਆ, ਕਿਸੇ ਦਾ ਪੈਰ ਕੱਟਿਆ, ਕਿਸੇ ਦੇ ਸੀਨੇ ਨੂੰ ਤੀਰ ਵਿੰਨ੍ਹ ਕੇ ਚਲਾ ਗਿਆ, ਕਿਸੇ ਦਾ ਸਿਰ ਉਤਰ ਗਿਆ। ਤੁਰਕਾਂ ਨੂੰ, ਹਾਕਮਾਂ ਨੂੰ, ਮੁਗ਼ਲਾਂ ਨੂੰ, ਸੂਬੇ ਦੇ ਸਿਪਾਹੀਆਂ ਨੂੰ ਇਹਨਾਂ ਨੇ ਹੱਥਾਂ ਪੈਰਾਂ ਦੀ ਪੁਆ ਦਿੱਤੀ। ਅਖ਼ੀਰ ਵਿੱਚ ਜਿੰਨੇ ਸ਼ਹੀਦ ਹੋਏ, ਇਹਨਾਂ ਦੀ ਜ਼ੁਬਾਨ ਉੱਪਰ ਇਹੀ ਸ਼ਬਦ ਸਨ, ਹੇ ਗੁਰੂ ਗੋਬਿੰਦ ਸਿੰਘ! ਕ੍ਰਿਪਾ ਕਰੀਂ, ਬੇਦਾਵੀਆਂ ਨੂੰ ਬਖ਼ਸ਼ ਦੇਈਂ। ਸਾਨੂੰ ਕ੍ਰਿਪਾ ਕਰਕੇ ਆਪਣੀ ਗੋਦ ਵਿਚ ਰੱਖ ਲਈਂ।

ਹਜ਼ੂਰ ਟਿੱਬੀ ਉੱਪਰ ਦੇਖ ਰਹੇ ਹਨ। ਹੁਣ ਨਾਲ ਦੇ ਸਿੱਖਾਂ ਨੂੰ ਪਤਾ ਨਹੀਂ ਸੀ ਕਿ ਇਹ ਕੌਣ ਹਨ। ਹਜ਼ੂਰ ਟਿੱਬੀ ਉੱਪਰ ਖਲੋਤੇ ਭੱਥੇ ਵਿਚੋਂ ਤੀਰ ਕੱਢ ਕੇ ਤੀਰਾਂ ਦੀ ਵਰਖਾ ਕਰਦੇ ਹਨ। ਵਜ਼ੀਰ ਖ਼ਾਂ ਦੀ ਫ਼ੌਜ ਸਾਰਾ ਦਿਨ ਲੜੀ, ਪਰ 40 ਗੁਰੂ ਦੇ ਲਾਲਾਂ ਨੇ ਅੱਗੇ ਪੈਰ ਨਹੀਂ ਪੁੱਟਣ ਦਿੱਤਾ। ਗੁਰੂ ਗੋਬਿੰਦ ਸਿੰਘ ਤੱਕ ਇਹ ਪਹੁੰਚੇ ਨਹੀਂ। ਜਦੋਂ ਜੰਗ ਵਿੱਚ ਸਿਪਾਹੀ ਥੱਕ ਗਏ ਤਾਂ ਫਿਰ ਕਪੂਰਾ ਉਥੇ ਆਇਆ। ਵਜ਼ੀਰ ਖ਼ਾਂ ਇਸ ਕੋਲੋਂ ਪੁੱਛਦਾ ਹੈ ਕਿ ਸਿਪਾਹੀ ਪਿਆਸ ਨਾਲ ਵਿਆਕੁਲ ਹਨ, ਅੱਗੇ ਕਿੰਨੀ ਕੁ ਦੂਰ ਪਾਣੀ ਹੈ ? ਕਪੂਰੇ ਨੇ ਨੀਤੀ ਤੋਂ ਕੰਮ ਲਿਆ। ਕਹਿੰਦਾ ਹੈ ਕਿ ਅਗੇ ਜਾਉਗੇ ਤਾਂ 30 ਕੋਹ ਤੱਕ ਕੋਈ ਪਾਣੀ ਨਹੀਂ। ਇਸ ਦਾ ਮਤਲਬ ਸੀ ਕਿ ਗੁਰੂ ਗੋਬਿੰਦ ਸਿੰਘ ਵਾਲੇ ਪਾਸੇ ਨਾ ਜਾਣ।

ਪਿਆਰਿਓ! ਵਜ਼ੀਰ ਖ਼ਾਂ ਪਿਛਾਂਹ ਮੁੜਿਆ। ਉੱਧਰ ਸੂਰਜ ਢੱਲਦਾ ਹੈ। ਇੱਧਰ ਮੇਰੇ ਚੋਜੀ ਪ੍ਰੀਤਮ ਟਿੱਬੀ ਤੋਂ ਥੱਲੇ ਉਤਰਦੇ ਹਨ। ਗੁਰੂ ਕਾ ਲਾਲ ਭਾਈ ਮਹਾਂ ਸਿੰਘ ਖ਼ੂਨ ਦੇ ਨਾਲ ਲੱਥ-ਪੱਥ ਹੈ, ਨਾਲ ਦੇ ਸਾਥੀ ਸ਼ਹੀਦ ਹੋ ਗਏ ਹਨ। ਭਾਈ ਵੀਰ ਸਿੰਘ ਜੀ ਨੇ ਇਥੇ ਸ਼ਬਦ ਕਹੇ। ਕਹਿਣ ਲੱਗੇ, ਦੇਖੋ ਟਿੱਬੀ ਤੋਂ ਨੀਲੇ ਦਾ ਸ਼ਾਹਸਵਾਰ ਉਤਰਦਾ ਪਿਆ ਹੈ। ਕਦੀ ਚਮਕੌਰ ਦੀ ਗੜ੍ਹੀ ਤੋਂ ਨਿਕਲੇ ਸਨ ਤਾਂ ਰਾਹ ਵਿਚ ਪੁੱਤਰ ਸ਼ਹੀਦ ਹੋਏ ਪਏ ਹਨ। ਪੁੱਤਰਾਂ ਨੂੰ ਦੂਰੋਂ ਦੇਖ ਕੇ ਅਕਾਲ ਪੁਰਖ ਦਾ ਸ਼ੁਕਰ ਕਰਕੇ ਚਲੇ ਗਏ ਸਨ ਪਰ ਪਤਾ ਨਹੀਂ ਇਹਨਾਂ ਬਿਦਾਵੀਆਂ ਪੁੱਤਰਾਂ ਨਾਲ ਕਿੰਨਾ ਕੁ ਪਿਆਰ ਸੀ ਕਿ ਇੱਕ ਇੱਕ ਦੇ ਸਿਰ ਨੂੰ ਆਪਣੀ ਝੋਲੀ ਵਿਚ ਰੱਖਣ ਲਈ ਆਏ। ਪਿਆਰਿਓ! ਹਜ਼ੂਰ ਥੱਲੇ ਉੱਤਰੇ ਹਨ। ਇੱਕ ਇੱਕ ਸਿੱਖ ਨੂੰ ਦੇਖਿਆ। ਗੁਰੂ ਕੇ ਸਿੱਖਾ! ਤੂੰ ਜਿੰਨਾ ਮਰਜ਼ੀ ਦੂਰ ਚਲਾ ਜਾਈਂ। ਜੇ ਇੱਕ ਵਾਰੀ ਤੂੰ ਗੁਰੂ ਨਾਨਕ ਸਾਹਿਬ ਦਾ ਹੋ ਗਿਆ ਤਾਂ ਤੂੰ ਕਰਮਾਂ ਕਰਕੇ ਦੂਰ ਚਲਾ ਜਾਏਂਗਾ ਪਰ ਗੁਰੂ ਨਾਨਕ ਦੀ ਕ੍ਰਿਪਾ ਤੈਨੂੰ ਕਰੋੜਾਂ ਜਨਮਾਂ ਤੋਂ ਬਾਅਦ ਫਿਰ ਆਪਣੇ ਵੱਲ ਖਿੱਚੇਗੀ। ਸੁਆਲ ਹੀ ਨਹੀਂ ਪੈਦਾ ਹੁੰਦਾ ਕਿ ਗੁਰੂ ਦਾ ਸਿੱਖ ਹੋਵੇ ਤੇ ਗੁਰੂ ਉਸ ਨੂੰ ਭਟਕਣ ਦੇਵੇ।

ਹਜ਼ੂਰ ਨੇ ਬਾਣੀ ਵਿਚ ਜ਼ਿਕਰ ਕੀਤਾ ਹੈ ਕਿ ਕਰਮਾਂ ਕਰਕੇ ਵਿਛੜ ਗਏ ਹਾਂ, ਕ੍ਰਿਪਾ ਕਰਕੇ ਮਿਲਾ ਲੈ। ਗੁਰੂ ਨੂੰ ਕੇਵਲ ਬਾਹਰਮੁਖੀ ਸ਼ੰਕਾ ਨਾਲ ਨਾ ਦੇਖੋ। ਇੱਕ ਮਾਂ ਆਪਣੇ ਉਦਰ ਵਿੱਚ ਬੱਚਾ ਪਾਲਦੀ ਹੈ। ਬੱਚਾ ਮਾਂ ਨੂੰ ਨਹੀਂ ਦੇਖ ਰਿਹਾ। ਬੱਚੇ ਨੂੰ ਕੋਈ ਪਤਾ ਨਹੀਂ ਕਿ ਜਨਮ ਤੋਂ ਬਾਅਦ ਮੈਨੂੰ ਕਿਹੋ ਜਿਹੀ ਕੁੱਖ ਮਿਲਣੀ ਹੈ। ਪਰ ਕਦੀ ਮਾਂ ਨੂੰ ਪੁੱਛ ਕੇ ਦੇਖੋ, ਮਾਂ ਨੂੰ ਪਤਾ ਹੈ ਕਿ ਮੇਰੀ ਕੁੱਖ ਵਿੱਚ ਬੱਚਾ ਪਲਦਾ ਹੈ, ਖ਼ੁਰਾਕ ਬੱਚੇ ਨੂੰ ਮਿਲਣੀ ਹੈ, ਮਾਂ ਉਸ ਬੱਚੇ ਦੀ ਖ਼ਾਤਰ ਆਪਣੀਆਂ ਖ਼ੁਸ਼ੀਆਂ ਵਾਰ ਦਿੰਦੀ ਹੈ। ਘਰੋਂ ਨਿਕਲਣਾ ਬੰਦ ਕਰ ਦੇਵੇਗੀ, ਖਾਣ ਦਾ ਪ੍ਰਹੇਜ਼ ਕਰੇਗੀ। ਸਿੱਖਾ! ਤੂੰ ਅਜੇ ਬੱਚੇ ਦੀ ਤਰ੍ਹਾਂ ਇਹ ਨਹੀਂ ਜਾਣਿਆ ਕਿ ਤੇਰੇ ਗੁਰੂ ਕੋਲ ਕਿੰਨੀਆਂ ਕੁ ਰਹਿਮਤਾਂ ਹਨ, ਪਰ ਚੇਤੇ ਰੱਖੀਂ, ਗੁਰੂ ਮਾਂ ਦੀ ਤਰ੍ਹਾਂ ਜਾਣਦਾ ਹੈ ਕਿ ਮੈਂ ਤੈਨੂੰ ਕਿਵੇਂ ਪਾਲਣਾ ਹੈ। ਬਾਬਾ ਜੀ ਨੇ ਬਾਣੀ ਵਿੱਚ ਕਿਹਾ—

*ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ॥*

(ਅੰਗ ੧੬੫)

ਸੱਚ ਜਾਣੋ, ਗੁਰੂ ਇਸ ਤਰ੍ਹਾਂ ਸਿੱਖ ਨੂੰ ਪਾਲਦਾ ਹੈ। ਇਸ ਤਰ੍ਹਾਂ ਗੁਰੂ ਰਹਿਮਤ ਕਰਦਾ ਹੈ। ਜੇ ਮਾਂ ਗਰਭ ਵਿੱਚ ਪਾਲਦੀ ਹੈ ਤਾਂ ਫਿਰ ਗਰਭ ਵਿਚੋਂ ਜਨਮ ਦੇ ਕੇ ਵੀ ਪਾਲਦੀ ਹੈ। ਬਾਬਾ ਜੀ ਨੇ ਬਾਣੀ ਵਿੱਚ ਕਿਹਾ ਹੈ—

*ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ॥*
*ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ॥*
*ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ॥*

(ਅੰਗ ੧੬੮)

ਗੁਰੂ ਤੈਨੂੰ ਇਸ ਤਰ੍ਹਾਂ ਬਚਾਉਂਦਾ ਪਿਆ ਹੈ ਜਿਵੇਂ ਮਾਂ ਬਚਾਉਂਦੀ ਪਈ ਹੈ। ਭਾਈ ਗੁਰਦਾਸ ਜੀ ਨੇ ਇੱਕ ਬਚਨ ਕਿਹਾ ਹੈ ਜਿਹੜਾ ਇਨ ਬਿਨ ਅੱਜ ਢੁੱਕਦਾ ਪਿਆ ਹੈ। ਕਹਿੰਦੇ ਹਨ ਕਿ ਪਾਣੀ ਦਰਿਆ ਦੇ ਕਿਨਾਰਿਆਂ ਤੱਕ ਖਹਿ ਕੇ ਵੱਗਦਾ ਪਿਆ ਹੈ। ਨੱਕੋ ਨੱਕ ਦਰਿਆ ਭਰਿਆ ਹੈ। ਇੱਕ ਪੱਥਰ ਦਾ ਟੁੱਕੜਾ ਲਿਆ, ਪਾਣੀ ਵਿੱਚ ਸੁੱਟਿਆ। ਪੱਥਰ ਦਾ ਟੁਕੜਾ ਪਾਣੀ ਵਿੱਚ ਡੁੱਬ ਗਿਆ। ਲੋਹੇ ਦਾ ਟੁੱਕੜਾ ਲਿਆ ਤੇ ਉਹ ਵੀ ਪਾਣੀ ਵਿੱਚ ਡੁੱਬ ਗਿਆ। ਪਰ ਇੰਨੀ ਦੇਰ ਨੂੰ ਪਾਣੀ ਦੇ ਦਰਿਆ ਵਿੱਚ ਟਨਾਂ ਦੇ ਹਿਸਾਬ ਨਾਲ ਭਾਰੀਆਂ ਲੱਕੜਾਂ ਆਈਆਂ। ਪਾਣੀ ਉਸ ਲੱਕੜ ਨੂੰ ਡੋਬਦਾ ਨਹੀਂ। ਭਾਈ ਗੁਰਦਾਸ ਨੇ ਉਥੇ ਬਹੁਤ ਸੋਹਣੇ ਪ੍ਰਸ਼ਨ ਕੀਤੇ ਕਿ ਐ ਪਾਣੀ! ਮੈਨੂੰ ਇਸ ਗੱਲ ਦੀ ਸਮਝ ਨਹੀਂ ਲੱਗੀ ਕਿ ਤੇਰੇ ਕੋਲ ਪੱਥਰ ਆਏ, ਤੂੰ ਉਸ ਨਿੱਕੇ ਜਿਹੇ ਟੁਕੜੇ ਨੂੰ ਡੋਬ ਦਿੰਦਾ ਹੈਂ। ਲੋਹੇ ਨੂੰ ਤੂੰ ਡੋਬ ਦਿੰਦਾ ਹੈਂ ਪਰ ਇੰਨੀ ਭਾਰੀ ਲੱਕੜ ਤੇਰੇ ਵਿੱਚ ਤਰ

ਕੇ ਆਉਂਦੀ ਹੈ, ਤੂੰ ਇਸਨੂੰ ਕਿਉਂ ਨਹੀਂ ਡੋਬਦਾ ਪਿਆ ? ਅਗੋਂ ਪਾਣੀ ਦਾ ਉੱਤਰ ਸੀ ਕਿ ਲੱਕੜ ਜਿੰਨੀ ਮਰਜ਼ੀ ਤੂੰ ਭਾਰੀ ਲੈ ਆਵੀਂ, ਮੈਂ ਇਸਨੂੰ ਡੁੱਬਣ ਨਹੀਂ ਦੇਣਾ। ਪੁੱਛਿਆ ਕਿਉਂ ? ਕਹਿਣ ਲੱਗੇ ਇਸਨੂੰ ਮੈਂ ਆਪਣੀ ਬੂੰਦ ਬੂੰਦ ਪਾ ਕੇ ਸਿੰਜਿਆ ਹੈ। ਜਿਸ ਨੂੰ ਆਪਣਾ ਆਪ ਦੇ ਕੇ ਪਾਲਿਆ ਹੋਵੇ, ਉਸ ਨੂੰ ਕਦੀ ਡੁੱਬਣ ਨਹੀਂ ਦੇਣਾ। ਜਿਨ੍ਹਾਂ ਸਿੱਖਾਂ ਨੂੰ ਆਪਣੇ ਸੀਨੇ ਨਾਲ ਲਾ ਕੇ ਗੁਰੂ ਨੇ ਸੁਖਮਨੀ ਪੜ੍ਹਾਈ ਹੋਵੇ, ਜਿਨ੍ਹਾਂ ਨੂੰ ਆਪਣੇ ਸੀਨੇ ਨਾਲ ਲਾ ਕੇ ਅੰਮ੍ਰਿਤ ਦੀਆਂ ਦਾਤਾਂ ਦਿੱਤੀਆਂ ਹੋਣ, ਪਿਆਰਿਓ! ਕਾਗ਼ਜ਼ ਦੇ ਟੁੱਕੜੇ ਉੱਪਰ ਜੋ ਮਰਜ਼ੀ ਲਿਖਿਆ ਹੋਵੇ, ਜਿਨ੍ਹਾਂ ਨੂੰ ਬੂੰਦ ਬੂੰਦ ਪਾਣੀ ਦੇ ਕੇ ਸਿੰਜਿਆ ਹੈ, ਮੇਰੇ ਗੁਰੂ ਨੇ ਕਦੀ ਡੁੱਬਣ ਨਹੀਂ ਦੇਣਾ।

ਉਥੇ ਭਾਈ ਸਾਹਿਬ ਦੂਜਾ ਪ੍ਰਸ਼ਨ ਕਰਦੇ ਹਨ। ਕਹਿਣ ਲੱਗੇ ਐ ਪਾਣੀ! ਜੇ ਇਸੇ ਲੱਕੜ ਨੂੰ ਚੀਰ ਕੇ ਕਿਸ਼ਤੀ ਬਣਾਈ ਜਾਏ ਤੇ ਇਸ ਬੇੜੀ ਦੇ ਨਾਲ ਲੋਹਾ ਵੀ ਹੁੰਦਾ ਹੈ, ਇਸ ਬੇੜੀ ਵਿਚ ਪੱਥਰ ਵੀ ਰੱਖਿਆ ਜਾਂਦਾ ਹੈ। ਜਿਹੜੇ ਇਕੱਲੇ ਲੋਹੇ ਦੇ ਇੱਕ ਕਿੱਲ ਨੂੰ ਤੂੰ ਤਰਨ ਨਹੀਂ ਦਿੰਦਾ, ਪਰ ਪਤਾ ਨਹੀਂ ਕਿਸ਼ਤੀ ਨਾਲ ਹਜ਼ਾਰਾਂ ਕਿੱਲ ਜੁੜੇ ਹਨ, ਕਿੰਨੇ ਕੁਇੰਟਲ ਵਿੱਚ ਲੋਹਾ ਪੱਥਰ ਪਿਆ ਹੈ, ਫਿਰ ਪੱਥਰ ਤੇ ਲੋਹੇ ਨੂੰ ਕਿਉਂ ਤਾਰਦਾ ਹੈਂ ? ਅੱਗੋਂ ਪਾਣੀ ਦਾ ਉੱਤਰ ਸੀ ਕਿ ਇਕੱਲਾ ਲੋਹਿਆ ਤੇ ਪੱਥਰ ਆਏ ਤਾਂ ਜ਼ਰੂਰ ਡੁੱਬੇਗਾ, ਪਰ ਜਿਹੜਾ ਮੇਰੇ ਪਾਲੇ ਹੋਏ ਦੀ ਸੰਗਤ ਕਰਨ ਲੱਗ ਪਵੇ ਤਾਂ ਮੈਂ ਉਸ ਨੂੰ ਵੀ ਡੁੱਬਣ ਨਹੀਂ ਦਿੰਦਾ। ਭਾਈ ਮਹਾਂ ਸਿੰਘ ਮੇਰਾ ਪਾਲਿਆ ਹੈ। ਮੇਰੇ ਪਾਲੇ ਦੀ ਸੰਗਤ ਭਾਵੇਂ ਚੌਧਰੀਆਂ ਨੇ ਵੀ ਕੀਤੀ ਹੈ। ਜੇ ਮੇਰਾ ਪਾਲਿਆ ਕਹਿ ਦੇਵੇਗਾ ਕਿ ਮੇਰੇ ਕਰਕੇ ਬਖ਼ਸ਼ ਦੇ ਤਾਂ ਮੈਂ ਉਨ੍ਹਾਂ ਨੂੰ ਵੀ ਕਦੀ ਡੁੱਬਣ ਨਹੀਂ ਦੇਵਾਂਗਾ।

ਭਾਈ ਸਾਹਿਬ ਨੇ ਤੀਜਾ ਪ੍ਰਸ਼ਨ ਕੀਤਾ। ਕਹਿਣ ਲੱਗੇ ਐ ਪਾਣੀ! ਤੈਨੂੰ ਪਤਾ ਹੈ ਕਿ ਇਸ ਲੱਕੜ ਵਿੱਚ ਅੱਗ ਹੈ ਤੇ ਅੱਗ ਤੇਰਾ ਵਿਰੋਧੀ ਤੱਤ ਹੈ। ਤੂੰ ਆਪਣੇ ਵਿਰੋਧੀ ਨੂੰ ਦੇਖ ਕੇ ਵੀ ਤਾਰੇਂਗਾ ? ਪਾਣੀ ਨੇ ਉੱਤਰ ਦਿੱਤਾ, ਮੈਨੂੰ ਪਤਾ ਹੈ ਕਿ ਜਿਸਨੂੰ ਮੈਂ ਸਿੰਜਦਾ ਪਿਆ ਹਾਂ, ਇਸ ਦੇ ਵਿੱਚ ਵਿਰੋਧੀ ਤੱਤ ਪੈਦਾ ਹੋ ਗਿਆ ਹੈ, ਪਰ ਚੇਤੇ ਰੱਖੀਂ, ਭਾਵੇਂ ਪੂਰੀ ਲੱਕੜ ਅੱਗ ਨਾਲ ਭਰੀ ਹੈ ਪਰ ਮੈਂ ਇਸ ਦੀ ਅੱਗ ਨਹੀਂ ਦੇਖਦਾ, ਮੈਂ ਆਪਣਾ ਬਿਲਪ ਦੇਖਦਾ ਹਾਂ। ਮੈਂ ਤਾਂ ਵੀ ਪਰਦੇ ਪਾ ਕੇ ਇਸ ਨੂੰ ਪਾਰ ਜ਼ਰੂਰ ਕਰਾਂਗਾ।

ਪਿਆਰਿਓ! ਖਿਨ ਖਿਨ ਵਿੱਚ ਹਉਮੈ ਫੁੰਕਾਰੇ ਮਾਰਦੀ ਹੈ। ਗੁਰੂ ਤੇ ਹਉਮੈ ਦਾ ਸੁਮੇਲ ਕਿੱਥੇ ? ਪਾਣੀ ਦਾ ਤੇ ਅੱਗ ਦਾ ਸੁਮੇਲ ਨਹੀਂ। ਨਾਮ ਤੇ ਮਾਨ ਦਾ ਸੁਮੇਲ ਨਹੀਂ। ਹਮ ਤੇ ਤੁਮ ਦਾ ਸੁਮੇਲ ਨਹੀਂ। ਗੁਰੂ ਬਖ਼ਸ਼ਿੰਦ ਹੈ। ਜੇ ਲੱਕੜ ਵਿੱਚ ਪਈ ਅੱਗ ਨੂੰ ਦੇਖ ਕੇ ਪਾਣੀ ਪਰਦੇ ਪਾ ਕੇ ਤਾਰ ਦਿੰਦਾ ਹੈ ਤਾਂ

ਸਿੱਖਾ! ਤੂੰ ਵੀ ਭਾਵਨਾ ਨਾਲ ਆਈਂ। ਜੇ ਗੁਰੂ ਨੇ ਤੈਨੂੰ ਪਾਲਿਆ ਹੈ ਤਾਂ ਤੇਰੇ ਔਗੁਣਾਂ ਉੱਪਰ ਵੀ ਪਰਦੇ ਪਾ ਕੇ ਤੈਨੂੰ ਤਾਰੇਗਾ।

ਭਾਈ ਗੁਰਦਾਸ ਨੇ ਅਗਲਾ ਸਵਾਲ ਕੀਤਾ। ਕਹਿਣ ਲੱਗੇ, ਤੂੰ ਚੰਦਨ ਨੂੰ ਕਿਉਂ ਡੋਬਦਾ ਹੈਂ ? ਕਹਿਣ ਲੱਗਾ, ਚੰਦਨ ਵੀ ਮੈਂ ਪਾਲਿਆ ਹੈ। ਜੇ ਮੈਂ ਡੋਬਾਂ ਨਾ ਤਾਂ ਮੇਰੇ ਪਾਲੇ 'ਤੇ ਲੋਕ ਉਂਗਲ ਚੁੱਕਣਗੇ। ਬਾਜ਼ਾਰ ਵਿੱਚ ਲੋਕ ਇਸ ਦੀ ਬਦਨਾਮੀ ਕਰਨਗੇ। ਇਸ ਕਰਕੇ ਇਸ ਨੂੰ ਮਾਰਨਾ ਚਾਹੁੰਦਾ ਹਾਂ, ਮੈਂ ਡੋਬਣਾ ਚਾਹੁੰਦਾ ਹਾਂ ਕਿ ਮੇਰੇ ਪਿਆਰੇ ਦੀ ਬਾਜ਼ਾਰ ਵਿੱਚ ਜਾ ਕੇ ਕੀਮਤ ਪੈ ਜਾਏ। ਕਹਿੰਦੇ ਹਨ ਕਿ ਜਦੋਂ ਮੇਰਾ ਸਿੱਖ ਸਿਦਕ ਕਮਾਉਂਦਾ ਹੈ ਤਾਂ ਲੋਕਾਂ ਦੀ ਨਜ਼ਰ ਵਿੱਚ ਡੁੱਬਦਾ ਹੈ। ਜਿਸ ਦੀ ਖੋਪੜੀ ਉੱਤਰ ਗਈ, ਜਿਸ ਦਾ ਸੀਸ ਚੀਰ ਦਿੱਤਾ ਗਿਆ, ਉਹ ਨਹੀਂ ਡੁੱਬਦਾ। ਅਸਲ ਵਿੱਚ ਇਸ ਕਰਕੇ ਭਾਣੇ ਵਾਪਰਦੇ ਹਨ ਕਿ ਦੁਨੀਆਂ ਨੂੰ ਪਤਾ ਲੱਗ ਜਾਏ ਕਿ ਇਸ ਦੇ ਕੋਲ ਕਿੰਨੀ ਕੁ ਸ਼ੁੱਧਤਾ ਹੈ। ਭਾਈ ਗੁਰਦਾਸ ਨੇ ਬਚਨ ਕਹੇ—

*ਪਾਣੀ ਕਾਠੁ ਨ ਡੋਬਈ ਪਾਲੇ ਦੀ ਲਜੈ॥*
*ਸਿਰਿ ਕਲਵਤ੍ਰ ਧਰਾਇ ਕੈ ਸਿਰਿ ਚੜਿਆ ਭਜੈ॥*
*ਲੋਹੇ ਜੜੀਐ ਬੋਹਿਥਾ ਭਾਰਿ ਭਰੇ ਨ ਤਜੈ।*
*ਪੇਟੇ ਅੰਦਰਿ ਅਗਿ ਰਖਿ ਤਿਸੁ ਪੜਦਾ ਕਜੈ।*
*ਅਗਰੈ ਡੋਬੈ ਜਾਣਿ ਕੈ ਨਿਰਮੋਲਕ ਧਜੈ।*
*ਗੁਰਮੁਖਿ ਮਾਰਗਿ ਚਲਣਾ ਛਡਿ ਖਬੈ ਸਜੈ॥ ੧੫॥*

(ਵਾਰ ੧੩, ਪਉੜੀ ੧੫)

ਇੱਧਰ ਉੱਧਰ ਝਾਕਣਾ ਛੱਡ ਦੇ, ਤੂੰ ਗੁਰੂ ਦੇ ਮਾਰਗ ਦੇ ਉੱਪਰ ਚੱਲ ਪੈ। ਚੋਜੀ ਪ੍ਰੀਤਮ ਥੱਲੇ ਉਤਰੇ ਹਨ। ਅੱਜ ਸਿੱਖ ਸ਼ਹੀਦ ਪਏ ਹੋਏ ਹਨ। ਹਜ਼ੂਰ ਨੇ ਅੱਜ ਆਪਣੇ ਗਲ ਵਾਲਾ ਪੱਲਾ ਲਿਆ ਹੈ। ਪੁੱਤਰ ਦਾ ਚਿਹਰਾ ਵੀ ਢੱਕਿਆ, ਇੱਕ ਇੱਕ ਸਿੱਖ ਦੇ ਚਿਹਰੇ ਨੂੰ ਪਹਿਚਾਣਦੇ ਪਏ ਹਨ ਤੇ ਸ਼ਬਦ ਵਰਤਣੇ ਸ਼ੁਰੂ ਕੀਤੇ—ਇਹ ਮੇਰਾ ਸੱਤ ਹਜ਼ਾਰੀ। ਕਵੀ ਸੰਤੋਖ ਸਿੰਘ ਨੇ ਲਿਖਿਆ ਹੈ ਕਿ ਜਿੰਨੇ ਕਦਮ ਕੋਈ ਅੱਗੇ ਹੋ ਕੇ ਲੜਿਆ ਹੈ, ਅਸਲ ਵਿੱਚ ਉਸ ਜ਼ਮਾਨੇ ਵਿੱਚ ਇਹ ਖ਼ਿਤਾਬ ਹੁੰਦੇ ਸਨ 10 ਹਜ਼ਾਰੀ, 20 ਹਜ਼ਾਰੀ, 30 ਹਜ਼ਾਰੀ, ਨਵਾਬ, ਚੌਧਰੀ, ਜਾਗੀਰਦਾਰ। ਮੇਰੇ ਸੱਚੇ ਪਾਤਿਸ਼ਾਹ ਉਤਰੇ। ਇੱਕ ਇੱਕ ਸਿੱਖ ਨੂੰ ਦੇਖ ਕੇ ਕਹਿਣ ਲੱਗੇ—ਇਹ ਮੇਰਾ 20 ਹਜ਼ਾਰੀ, ਇਹ ਮੇਰਾ 30 ਹਜ਼ਾਰੀ, ਇਹ ਮੇਰਾ 10 ਹਜ਼ਾਰੀ। ਕਿਸੇ ਨੂੰ ਕਿਹਾ ਇਹ ਮੇਰਾ ਮੁਲਤਾਨ ਦਾ ਨਵਾਬ, ਮੇਰਾ ਦਿੱਲੀ ਦਾ ਸਮਰਾਟ, ਮੇਰਾ ਕਸ਼ਮੀਰ ਦਾ ਹਾਕਮ। ਦੇਖਦਿਆਂ ਦੇਖਦਿਆਂ ਪਿਆਰਿਓ! ਅੱਜ ਚੋਜੀ ਪ੍ਰੀਤਮ ਦੇ ਨੇਤਰ ਛੱਲਕੇ ਸਨ। ਅੱਜ

ਭਾਈ ਮਹਾਂ ਸਿੰਘ ਜ਼ਮੀਨ ਉੱਪਰ ਡਿੱਗਾ ਪਿਆ ਹੈ। ਚਿਹਰਾ ਖ਼ੂਨ ਨਾਲ ਲੱਥ-ਪੱਥ ਹੈ। ਸੁਆਸ ਚੱਲਦੇ ਪਏ ਹਨ ਤੇ ਅੰਦਰੋਂ ਅੰਦਰ ਬੇਨਤੀ ਕਰਦਾ ਹੈ, ਚੋਜੀ ਪ੍ਰੀਤਮ! ਸੁਆਸ ਪੂਰੇ ਹੋਣ ਤੋਂ ਪਹਿਲਾਂ ਇੱਕ ਵਾਰੀ ਆਪਣੀ ਗੋਦ ਦਾ ਪਿਆਰ ਦੇ ਦੇਈਂ। ਮੈਂ ਆਪਣੇ ਖ਼ੂਨ ਨਾਲ ਚਰਨ ਧੋ ਕੇ ਤੇਰੇ ਕੋਲੋਂ ਮਾਫ਼ੀ ਮੰਗਾਂਗਾ। ਤੂੰ ਸਾਨੂੰ ਬਖ਼ਸ਼ ਦੇ।

ਭਾਈ ਵੀਰ ਸਿੰਘ ਲਿਖਦੇ ਹਨ ਕਿ ਮੌਤ ਤੇ ਗੁਰੂ ਦੋਨਾਂ ਦੀ ਇੰਤਜ਼ਾਰ ਹੈ। ਮੌਤ ਪਹਿਲਾਂ ਆਉਂਦੀ ਹੈ ਕਿ ਗੁਰੂ ਪਹਿਲਾਂ ਆਉਂਦਾ ਹੈ। ਹਜ਼ੂਰ ਕੋਲ ਪਹੁੰਚੇ। ਦੇਖਿਆ ਚਿਹਰਾ ਸਾਰਾ ਖ਼ੂਨ ਨਾਲ ਭਿੱਜਿਆ ਸੀ। ਹਜ਼ੂਰ ਨੇ ਦੇਖਿਆ ਕਿ ਨਬਜ਼ ਚੱਲਦੀ ਪਈ ਹੈ। ਕ੍ਰਿਪਾਲੂ ਦਾਤਾਰ ਜੀ ਨੇ ਆਪਣੀ ਗੋਦ ਬਣਾਈ। ਭਾਈ ਮਹਾ ਸਿੰਘ ਜੀ ਦਾ ਸੀਸ ਆਪਣੀ ਗੋਦ ਵਿੱਚ ਟਿਕਾਅ ਲਿਆ। ਨੇਤਰ ਛੱਲਕੇ, ਆਪਣੇ ਪੱਲੇ ਨਾਲ ਚਿਹਰੇ ਨੂੰ ਚੰਗੀ ਤਰ੍ਹਾਂ ਪੂੰਝਿਆ। ਪਹਿਚਾਣ ਕੇ ਕਹਿਣ ਲੱਗੇ ਮੇਰਾ ਮਹਾਂ ਸਿੰਘ। ਪਿਆਰਿਉ! ਕਾਗਜ਼ ਵਿੱਚ ਲਿਖਿਆ ਹੈ ਕਿ ਤੂੰ ਸਾਡਾ ਗੁਰੂ ਨਹੀਂ, ਅਸੀਂ ਤੇਰੇ ਸਿੱਖ ਨਹੀਂ। ਪਰ ਗੁਰੂ ਕਹਿ ਰਿਹਾ ਹੈ ਮੇਰਾ ਮਹਾਂ ਸਿੰਘ। ਕੋਲ ਖਲੋਤੇ ਨੇ ਇੱਕ ਬਚਨ ਕਿਹਾ ਕਿ ਸੱਚੇ ਪਾਤਿਸ਼ਾਹ! ਇਹ ਉਹ ਹਨ ਜਿਹੜੇ ਲਿਖ ਕੇ ਦੇ ਗਏ ਸਨ ਕਿ ਤੂੰ ਸਾਡਾ ਗੁਰੂ ਨਹੀਂ, ਅਸੀਂ ਤੇਰੇ ਸਿੱਖ ਨਹੀਂ। ਹਜ਼ੂਰ ਨੇ ਉੱਚੀ ਆਵਾਜ਼ ਵਿੱਚ ਕਿਹਾ ਪਿਆਰਿਉ! ਇੱਕ ਪਾਸਿਉਂ ਟੁੱਟੀ ਸੀ, ਦੂਜੇ ਪਾਸਿਉਂ ਨਹੀਂ। ਕਹਿਣ ਲੱਗੇ ਕਾਗਜ਼ ਉੱਪਰ ਇਹਨਾਂ ਨੇ ਲਿਖ ਕੇ ਦਿੱਤਾ, ਮੈਂ ਤਾਂ ਨਹੀਂ ਲਿਖ ਕੇ ਦਿੱਤਾ ਕਿ ਤੁਸੀਂ ਮੇਰੇ ਸਿੱਖ ਨਹੀਂ ਤੇ ਮੈਂ ਤੁਹਾਡਾ ਗੁਰੂ ਨਹੀਂ। ਇਹ ਮੇਰੇ ਹਨ, ਮੈਂ ਇਹਨਾਂ ਦਾ ਹਾਂ। ਇੰਨੀ ਦੇਰ ਨੂੰ ਭਾਈ ਮਹਾਂ ਸਿੰਘ ਜੀ ਦੇ ਨੇਤਰ ਖੁੱਲ੍ਹੇ, ਦੇਖਿਆ ਮੇਰਾ ਚੋਜੀ ਪ੍ਰੀਤਮ ਕਲਗੀਆਂ ਵਾਲਾ। ਹਜ਼ੂਰ ਨੇ ਘੁੱਟ ਕੇ ਸੀਨੇ ਨਾਲ ਲਾਇਆ ਤੇ ਕਿਹਾ, ਮੇਰੇ ਮਹਾਂ ਸਿੰਘ ਮਹਾਨ ਪੁੱਤਰ, ਤੂੰ ਕੁਝ ਬੋਲ। ਹੱਥ ਜੋੜ ਕੇ ਕਿਹਾ ਦਾਤਾ! ਉਸ ਮਨਹੂਸ ਕਾਗ਼ਜ਼ ਨੂੰ ਪਾੜ ਦੇ , ਟੁੱਟੀ ਗੰਢ ਲੈ, ਮੇਹਰ ਕਰ ਸਾਨੂੰ ਆਪਣਾ ਬਣਾ ਲੈ।

ਪ੍ਰਿੰਸੀਪਲ ਗੰਗਾ ਸਿੰਘ ਕਹਿੰਦੇ ਹਨ ਕਿ ਹਜ਼ੂਰ ਨੇ ਇਥੇ ਬਚਨ ਕਹੇ ਕਿ ਮਹਾਂ ਸਿੰਘ, ਸੂਰਮਿਆਂ ਦਾ ਵਾਸਾ ਕਰਮ ਖੰਡ ਵਿੱਚ ਹੁੰਦਾ ਹੈ। ਕਿਉਂਕਿ ਕਰਮ ਖੰਡ ਤੋਂ ਅਗਲਾ ਖੰਡ ਹੈ ਸੱਚਖੰਡ। ਇੱਕ ਪਉੜੀ ਵਿੱਚ ਮਹਾਰਾਜ ਨੇ ਕਿਹਾ ਹੈ—

*ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥*

(ਜਪੁਜੀ ਸਾਹਿਬ)

ਪੁੱਛਿਆ ਦਾਤਾਰ! ਸੱਚਖੰਡਿ ਦੇ ਦਰਵਾਜ਼ੇ ਬੰਦ ਹਨ ? ਕਹਿਣ ਲੱਗੇ ਦਰਵਾਜ਼ੇ ਤਾਂ ਸੱਚਖੰਡਿ ਦੇ ਖੁੱਲ੍ਹੇ ਹਨ, ਪਰ ਉਥੇ ਸਾਹਮਣੇ ਇੱਕ ਫੱਟੀ ਲੱਗੀ ਹੈ ਜਿਸ ਉੱਪਰ ਲਿਖਿਆ ਹੈ—ਤੂੰ ਸਾਡਾ ਗੁਰੂ ਨਹੀਂ ਅਸੀਂ ਤੇਰੇ ਸਿੱਖ ਨਹੀਂ। ਦਰਵਾਜ਼ੇ ਤਾਂ ਬੰਦ ਨਹੀਂ, ਪਰ ਕ੍ਰਿਪਾ ਕਰਕੇ ਇਸ ਤਖ਼ਤੀ ਨੂੰ ਤੋੜ ਦੇ, ਇਸ ਕਾਗਜ਼ ਨੂੰ ਪਾੜ ਦੇ। ਹਜ਼ੂਰ ਕ੍ਰਿਪਾਲੂ ਦੇ ਚਰਨਾਂ ਵਿੱਚ ਜੁੜ ਕੇ ਉਸ ਵੇਲੇ ਇੱਕ ਬੇਨਤੀ ਕੀਤੀ ਕਿ ਮੇਰੇ ਦਾਤਾ ਜੀ!

*ਰਾਮਈਆ ਹਉ ਬਾਰਿਕੁ ਤੇਰਾ॥ ਕਾਹੇ ਨ ਖੰਡਸਿ ਅਵਗਨੁ ਮੇਰਾ॥*

(ਅੰਗ ੪੭੮)

ਕਹਿਣ ਲੱਗੇ ਬੱਸ ਕ੍ਰਿਪਾ ਕਰੋ, ਟੁੱਟੀ ਹੋਈ ਗੰਢ ਲਉ। ਮੇਰੇ ਸਾਹਿਬ ਨੇ ਕਾਗ਼ਜ਼ ਬਾਹਰ ਕੱਢਿਆ, ਪੁਰਜ਼ਾ ਪੁਰਜ਼ਾ ਕਰਕੇ ਹਵਾ ਵਿੱਚ ਉਡਾ ਕੇ ਕਹਿਣ ਲੱਗੇ, ਮਹਾਂ ਸਿੰਘ, ਟੁੱਟੀ ਸੋ ਨਖੁੱਟੀ। ਦੂਜਾ ਸ਼ਬਦ ਕਿਹਾ ਟੁੱਟੀ ਸੋ ਨਖੁੱਟੀ, ਤੀਜਾ ਸ਼ਬਦ ਫਿਰ ਕਿਹਾ ਕਿ ਟੁੱਟੀ ਸੋ ਨਖੁੱਟੀ। ਅਜੇ ਭਾਈ ਮਹਾਂ ਸਿੰਘ ਸ਼ੁਕਰ ਲਈ ਸ਼ਬਦ ਹੀ ਵਰਤਦੇ ਪਏ ਸਨ ਕਿ ਮਹਾਰਾਜ! ਤੇਰੇ ਚਰਨਾਂ ਤੋਂ ਬਲਿਹਾਰ ਜਿਨ੍ਹਾਂ ਪਰਤ ਕੇ ਫਿਰ ਸੀਨੇ ਨਾਲ ਲਾਇਆ ਤੇ ਕ੍ਰਿਪਾਲੂ ਸਤਿਗੁਰੂ ਨੇ ਘੁੱਟ ਕੇ ਸੀਨੇ ਨਾਲ ਲਾ ਕੇ ਕਿਹਾ, ਮਹਾਂ ਸਿੰਘ! ਧੰਨ ਸਿੱਖੀ, ਧੰਨ ਸਿੱਖੀ, ਧੰਨ ਸਿੱਖੀ! ਇਹੋ ਜਿਹਾ ਸੀਨੇ ਨਾਲ ਲਾਇਆ ਕਿ ਭਾਈ ਮਹਾਂ ਸਿੰਘ ਦੇ ਸੁਆਸ ਵੀ ਗੁਰੂ ਦੇ ਸੀਨੇ ਵਿੱਚ ਚਲਾ ਗਿਆ। ਹਜ਼ੂਰ ਨੇ ਗੋਦੀ ਵਿੱਚ ਪਏ ਦੇ ਮੱਥੇ ਨੂੰ ਚੁੰਮਿਆ, ਸੀਨੇ ਨਾਲ ਲਾਇਆ।

ਪਿਆਰਿਉ! ਅਸੀਂ ਵੀ ਉਥੇ ਜਾਈਏ, ਜਾ ਕੇ ਮੱਥਾ ਟੇਕ ਕੇ ਅਰਦਾਸ ਕਰੀਏ ਮਹਾਰਾਜ! ਟੁੱਟੀ ਗੰਢ ਦੇ। ਅੱਜ ਤਾਂ ਲੋਕ ਕੇਸ ਕਤਲ ਕਰਾ ਕੇ ਕਹਿੰਦੇ ਹਨ ਕਿ ਮੈਂ ਗੁਰੂ ਦਾ ਸਿੱਖ ਹਾਂ। ਪਿਆਰਿਆ! ਉਹਨਾਂ ਨੇ ਤਾਂ ਕਾਗ਼ਜ਼ ਉੱਪਰ ਲਿਖਿਆ ਸੀ ਪਰ ਤੂੰ ਤਾਂ ਮੂੰਹ ਉੱਪਰ ਲਿਖ ਕੇ ਤੁਰਿਆ ਫਿਰਦਾ ਹੈਂ ਕਿ ਮੈਂ ਗੁਰੂ ਦਾ ਸਿੱਖ ਨਹੀਂ। ਅੰਦਰੋਂ ਜੁੜੀਏ ਬਾਣੀ ਕਰਕੇ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਿਹ॥

# ਗੁਰ ਬਿਨੁ ਘੋਰ ਅੰਧਾਰ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਹਜ਼ੂਰ ਨੇ ਬਾਣੀ ਵਿੱਚ ਹਰ ਮਨੁੱਖ ਨੂੰ ਗੁਰੂ ਦੇ ਚਰਨਾਂ ਵਿੱਚ ਜੁੜਨ ਦੀ ਪ੍ਰੇਰਨਾ ਦਿੱਤੀ। ਅੱਜ ਸਿੱਖੀ ਦਾ ਸਿਧਾਂਤ ਹੈ ਕਿ ਜਿਸ ਨੇ ਗੁਰੂ ਜੀ ਦੀ ਚਰਨ ਸ਼ਰਨ ਵਿੱਚ ਜਾਣਾ ਹੋਵੇ, ਉਸ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰਨਾ ਪੈਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿੱਚ ਚਾਰ ਪ੍ਰਕਾਰ ਦੇ ਮੰਗਲ ਮਿਲਦੇ ਹਨ। ਮੰਗਲ ਦਾ ਅੱਖਰੀ ਅਰਥ ਇਹ ਹੈ ਕਿ ਹਜ਼ੂਰ ਨੇ ਆਪਣੀ ਬਾਣੀ ਜਾਂ ਭਗਤ ਬਾਣੀ ਉਚਾਰਨ ਕਰਨ ਤੋਂ ਪਹਿਲਾਂ ਉਸ ਅਕਾਲ ਪੁਰਖ ਦੀ ਸਿਫਤੋ-ਸਾਲਾਹ ਦੇ ਕੁਝ ਬਚਨ ਕਹੇ। ਸਭ ਤੋਂ ਪਹਿਲਾਂ ਜੋ ਮੰਗਲ ਮਿਲਦਾ ਹੈ ਉਹ ਹੈ—

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

ਦੂਜਾ ਮੰਗਲ ਹੈ—

*ੴ ਸਤਿ ਨਾਮ ਕਰਤਾ ਪੁਰਖੁ ਗੁਰ ਪ੍ਰਸਾਦਿ॥*

ਤੀਜਾ ਮੰਗਲ ਹੈ—

*ੴ ਸਤਿ ਨਾਮੁ ਗੁਰ ਪ੍ਰਸਾਦਿ॥*

ਚੌਥੀ ਤਰ੍ਹਾਂ ਦਾ ਮੰਗਲ ਹੈ—

*ੴ ਸਤਿਗੁਰ ਪ੍ਰਸਾਦਿ॥*

ਬਾਰ ਬਾਰ ਗੁਰੂ ਗ੍ਰੰਥ ਸਾਹਿਬ ਵਿੱਚ ਮੰਗਲ ਕਿਉਂ ਦਰਜ ਕੀਤੇ ? ਇਸ ਦਾ ਭਾਵ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲੇ ਜਗਿਆਸੂ! ਇਹ ਕਦੀ ਵੀ ਭੁੱਲੀਂ ਨਾ ਕਿ ਤੇਰੀ ਮੰਜ਼ਿਲ, ਤੇਰਾ ਮੁਕਾਮ ਕੇਵਲ ਇੱਕ ਪ੍ਰਮਾਤਮਾ ਦੇ ਚਰਨਾਂ ਵਿੱਚ ਜੁੜਨਾ ਹੈ। ਇੱਕ ਦੇ ਚਰਨਾਂ ਵਿੱਚ ਜੁੜਨ ਲਈ ਜੇ ਰਹਿਮਤ ਮਿਲਣੀ ਹੈ ਤਾਂ ਗੁਰ ਪ੍ਰਸਾਦਿ ਰਾਹੀਂ। ਗੁਰੂ ਕਿਰਪਾ ਤੋਂ ਬਿਨਾਂ ਇੱਕ ਦੀ ਪ੍ਰਾਪਤੀ ਨਹੀਂ। ਕ੍ਰਿਪਾਲੂ ਦਾਤਾ ਜੀ ਨੇ ਮੰਗਲਾਂ ਦੀ ਸੰਪੂਰਨਤਾ ਗੁਰ ਪ੍ਰਸਾਦਿ ਉੱਪਰ ਕੀਤੀ ਹੈ। ਇਸ ਦਾ ਕਾਰਨ ਹੀ ਇਹੀ ਹੈ ਕਿ ਜੇ ਇੱਕ ਨਾਲ ਜੁੜਨਾ ਹੈ ਤਾਂ ਗੁਰੂ ਕ੍ਰਿਪਾ ਨਾਲ ਜੁੜਿਆ ਜਾ ਸਕਦਾ ਹੈ।

ਗੁਰੂ ਦੇ ਅਰਥ ਕੀ ਹਨ ? ਸਿਆਣੇ ਗੁਰਮੁਖਾਂ ਨੇ ਇਸ ਦੇ ਅਰਥ ਕੀਤੇ ਹਨ ਕਿ ਗੁਰੂ ਦੋ ਸ਼ਬਦਾਂ ਦਾ ਸੁਮੇਲ ਹੈ। ਇਹ ਦੋ ਅੱਖਰ ਹਨ—'ਗੁ' ਅਤੇ 'ਰੂ'। 'ਗੁ' ਦਾ ਅੱਖਰੀ ਅਰਥ ਹੈ ਅੰਧਕਾਰ, ਹਨੇਰਾ ਅਤੇ 'ਰੂ' ਦਾ ਅੱਖਰੀ ਅਰਥ ਹੈ ਚਾਨਣ। ਗੁਰੂ ਦੇ ਅੱਖਰੀ ਅਰਥ ਹੀ ਇਹ ਹਨ ਕਿ ਜੋ ਸਾਡੇ ਅੰਦਰ ਦੇ ਅੰਧਕਾਰ ਨੂੰ ਦੂਰ ਕਰਕੇ ਗਿਆਨ ਦਾ ਚਾਨਣ ਕਰਦਾ ਹੈ।

ਆਸਾ ਦੀ ਵਾਰ ਦਾ ਕੀਰਤਨ ਹਰ ਸਿੱਖ ਅੰਮ੍ਰਿਤ ਵੇਲੇ ਸਰਵਨ ਕਰਦਾ ਹੈ। ਕਦੀ ਆਸਾ ਦੀ ਵਾਰ ਦੀ ਪਹਿਲੀ ਪਉੜੀ ਪੜ੍ਹੋ ਤਾਂ ਇਸ ਪਉੜੀ ਦੇ ਨਾਲ ਮੇਰੇ ਸਤਿਗੁਰੂ ਜੀ ਨੇ ਤਿੰਨ ਸਲੋਕ ਦਰਜ ਕੀਤੇ ਹਨ। ਇਹਨਾਂ ਵਿਚੋਂ ਦੋ ਸਲੋਕ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਹਨ ਤੇ ਇੱਕ ਸਲੋਕ ਧੰਨ ਗੁਰੂ ਅੰਗਦ ਦੇਵ ਜੀ ਦਾ ਹੈ। ਇਹ ਤਿੰਨ ਸਲੋਕ ਸਾਡੀ ਇਸ ਗੱਲ ਦੀ ਅਗਵਾਈ ਪਏ ਕਰਦੇ ਹਨ ਕਿ ਹਰ ਇੱਕ ਮਨੁੱਖ ਮਾਤਰ ਨੂੰ ਗੁਰੂ ਦੀ ਕਿੰਨੀ ਕੁ ਜ਼ਰੂਰਤ ਹੈ ਤੇ ਗੁਰੂ ਕੋਲ ਕੀ ਸਮਰੱਥਾ ਹੈ ਤੇ ਗੁਰੂ ਤੋਂ ਬਿਨਾਂ ਮਨੁੱਖ ਦੀ ਜ਼ਿੰਦਗੀ ਕਿੰਨੀ ਕੁ ਤਰਸਯੋਗ ਹੈ।

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ। ਪਹਿਲਾ ਸਲੋਕ ਆਸਾ ਦੀ ਵਾਰ ਦਾ ਇਸ ਪ੍ਰਕਾਰ ਹੈ—

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ ੧॥*

(ਆਸਾ ਦੀ ਵਾਰ)

ਇਸ ਦੇ ਅੱਖਰੀ ਅਰਥ ਹਨ ਕਿ ਮੈਂ ਆਪਣੇ ਗੁਰੂ ਤੋਂ ਇੱਕ ਦਿਨ ਵਿੱਚ 100 ਵਾਰੀ ਕੁਰਬਾਨ ਜਾਂਦਾ ਹਾਂ। ਕਿਸ ਗੁਰੂ ਤੋਂ ? ਜਿਸ ਗੁਰੂ ਨੇ ਕ੍ਰਿਪਾ ਕਰਕੇ ਇੱਕ ਖਿਨ ਵਿੱਚ ਮਨੁੱਖ ਨੂੰ ਦੈਵੀ ਗੁਣਾਂ ਨਾਲ ਭਰਪੂਰ ਕਰ ਦਿੱਤਾ ਹੈ। ਪੂਰੇ ਸਤਿਗੁਰੂ ਕੋਲ ਇੰਨੀ ਸਮਰੱਥਾ ਹੈ ਕਿ ਇੱਕ ਖਿਨ ਵਿੱਚ ਆਮ ਬੰਦੇ ਨੂੰ ਦੈਵੀ ਗੁਣਾਂ ਨਾਲ ਭਰਪੂਰ ਕਰ ਦਿੰਦਾ ਹੈ। ਮਨੁੱਖ ਦੇ ਅੰਦਰ ਨੂੰ ਪ੍ਰਮਾਤਮਾ ਦੇ ਚਰਨਾਂ ਵਿੱਚ ਅਭੇਦ ਕਰ ਦਿੰਦਾ ਹੈ। ਮਨੁੱਖ ਦੇ ਅੰਦਰ ਨੂੰ ਕਰਤਾਰ ਦੇ ਰੰਗ ਵਿੱਚ ਰੰਗ ਦਿੰਦਾ ਹੈ। ਅਗਲਾ ਸਲੋਕ ਹੈ ਧੰਨ ਗੁਰੂ ਅੰਗਦ ਦੇਵ ਜੀ ਦਾ। ਗੁਰੂ ਅੰਗਦ ਸਾਹਿਬ ਜੀ ਨੇ ਇਸੇ ਗੱਲ 'ਤੇ ਆਪਣੇ ਵੱਲੋਂ ਹੋਰ ਮੋਹਰ ਲਾ ਦਿੱਤੀ। ਕਹਿਣ ਲੱਗੇ—ਦੁਨੀਆਂ ਦੇ ਲੋਕੋ! ਸੱਚ ਜਾਣਿਓ, ਬਾਹਰ ਦਾ ਜਿੰਨਾ ਮਰਜ਼ੀ ਚਾਨਣ ਹੋਵੇ ਪਰ ਅੰਦਰ ਦਾ ਹਨ੍ਹੇਰਾ ਪੂਰੇ ਗੁਰੂ ਦੀ ਰਹਿਮਤ ਤੋਂ ਬਿਨਾਂ ਦੂਰ ਨਹੀਂ ਹੋ ਸਕਦਾ—

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ੨॥*

(ਆਸਾ ਦੀ ਵਾਰ)

ਇਥੇ ਬਾਹਰ ਭਾਵੇਂ ਹਜ਼ਾਰਾਂ ਸੂਰਜ ਚੜ੍ਹ ਜਾਣ, ਸੈਂਕੜੇ ਚੰਦਰਮਾ ਚੜ੍ਹ ਜਾਣ, ਜਿੰਨਾ ਮਰਜ਼ੀ ਧਰਤੀ ਉੱਪਰ ਪ੍ਰਕਾਸ਼ ਫੈਲ ਜਾਏ, ਪਰ ਧੰਨ ਗੁਰੂ ਅੰਗਦ ਸਾਹਿਬ ਮੇਹਰ ਕਰਦੇ ਹਨ ਕਿ ਪੂਰੇ ਗੁਰੂ ਤੋਂ ਬਿਨਾਂ ਅੰਦਰ ਦਾ ਅੰਧਕਾਰ ਕਦੀ ਖ਼ਤਮ ਨਹੀਂ ਹੋ ਸਕਦਾ।

ਗੁਰੂ ਗ੍ਰੰਥ ਸਾਹਿਬ ਜੀ ਦੇ ਇਹਨਾਂ ਬਚਨਾਂ ਨਾਲ ਮੈਂ ਇੱਕ ਘਟਨਾ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਨਾਲ ਸੰਬੰਧਿਤ ਆਪ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ। ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਜੀ ਆਪਣਾ ਦਰਬਾਰ ਸਜਾ ਕੇ ਬੈਠੇ ਹਨ। ਗੁਰਸਿੱਖਾਂ ਨੇ ਇੱਕ ਸਵਾਲ ਕੀਤਾ ਹੈ ਕਿ ਹੇ ਸੱਚੇ ਪਾਤਿਸ਼ਾਹ! ਅਸੀਂ ਅੰਮ੍ਰਿਤ ਗੁਰਬਾਣੀ ਪੜ੍ਹਦੇ ਹਾਂ, ਬਾਣੀ ਵਿੱਚ ਵਾਰ ਵਾਰ ਗੁਰੂ ਦੀ ਸ਼ਰਨ, ਗੁਰੂ ਦੀ ਕ੍ਰਿਪਾ, ਗੁਰੂ ਦੇ ਮੰਤਰ ਦਾ ਜ਼ਿਕਰ ਕੀਤਾ ਹੈ ਤੇ ਤੁਸੀਂ ਇੱਕ ਕ੍ਰਿਪਾ ਕਰਕੇ ਸਾਨੂੰ ਦੱਸੋ ਕਿ ਅੱਜ ਤਾਂ ਬੇਅੰਤ ਗੁਰੂ ਬਣੇ ਫਿਰਦੇ ਹਨ। ਗੁਰੂ ਕਿੰਨੀ ਪ੍ਰਕਾਰ ਦੇ ਹੁੰਦੇ ਹਨ ? ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਦਾ ਉੱਤਰ ਚਾਰ ਉਦਾਹਰਨਾਂ ਵਿੱਚ ਦਿੱਤਾ। ਕਹਿਣ ਲੱਗੇ ਹੇ ਜਗਿਆਸੂ ਜਨੋਂ। ਅੱਜ ਕੱਲ੍ਹ ਅਸੀਂ ਦੇਖਦੇ ਹਾਂ ਕਿ ਗੁਰੂ ਬੇਅੰਤ ਹਨ, ਪਰ ਕਹਿੰਦੇ ਹਨ ਕਿ ਚਾਰ ਤਰ੍ਹਾਂ ਦੇ ਗੁਰੂ ਮਿਲਦੇ ਹਨ। ਕਹਿਣ ਲੱਗੇ ਪਹਿਲੀ ਤਰ੍ਹਾਂ ਦਾ ਗੁਰੂ ਹੈ ਭਰਿੰਗੀ ਗੁਰੂ। ਦੂਜਾ ਗੁਰੂ ਹੈ ਪਾਰਸ ਗੁਰੂ। ਤੀਜਾ ਗੁਰੂ ਹੈ ਬਾਵਨ ਚੰਦਨ ਗੁਰੂ ਤੇ ਚੌਥਾ ਗੁਰੂ ਹੈ ਦੀਪਕ ਗੁਰੂ। ਸਿੱਖ ਬੇਨਤੀ ਕਰਦੇ ਹਨ, ਦਾਤਾ ਜੀ! ਆਪ ਕ੍ਰਿਪਾ ਕਰੋ, ਇਨ੍ਹਾਂ ਚਾਰ ਤਰ੍ਹਾਂ ਦੇ ਗੁਰੂਆਂ ਦੀ ਵਿਆਖਿਆ ਕਰ ਦਿਉ।

ਹਜ਼ੂਰ ਨੇ ਇਹਨਾਂ ਦੀ ਵਿਆਖਿਆ ਕੀਤੀ। ਪਹਿਲਾ ਬਚਨ ਕੀਤਾ ਕਿ ਭਰਿੰਗੀ ਇੱਕ ਛੋਟਾ ਜਿਹਾ ਕੀੜਾ ਹੈ। ਇਹ ਖ਼ਾਸ ਕਿਸਮ ਦੇ ਕੀੜਿਆਂ ਨੂੰ ਫੜਦਾ ਹੈ ਤੇ ਆਪਣੇ ਟਿਕਾਣੇ ਉੱਪਰ ਲੈ ਕੇ ਪਹੁੰਚਦਾ ਹੈ। ਉਹਨਾਂ ਨੂੰ ਫੜ ਕੇ ਉਹਨਾਂ ਦੇ ਮੂੰਹ ਦੇ ਕੋਲ ਆਪਣੀ ਆਵਾਜ਼ ਦੇ ਨਾਲ 'ਭੀਂ-ਭੀਂ' ਜੋ ਉਸ ਦੇ ਸ਼ਬਦ ਹਨ, ਆਪਣੀ ਆਵਾਜ਼ ਉਨ੍ਹਾਂ ਦੇ ਮੂੰਹ ਕੋਲ ਸੁਣਾਉਂਦਾ ਹੈ। ਕੁਝ ਦਿਨਾਂ ਤੋਂ ਬਾਅਦ ਭਰਿੰਗੀ ਕੀੜੇ ਦੀ ਆਵਾਜ਼ ਨੂੰ ਸੁਣ ਕੇ ਦੂਜਾ ਕੀੜਾ ਵੀ ਇਸ ਦੇ ਵਰਗੀ ਬੋਲੀ ਬੋਲਣ ਲੱਗ ਪੈਂਦਾ ਹੈ। ਭਰਿੰਗੀ ਕੀੜਾ ਕੁਝ ਕੀੜਿਆਂ ਨੂੰ ਆਪਣੀ ਆਵਾਜ਼ ਦੇ ਸਕਦਾ ਹੈ, ਪਰ ਭਰਿੰਗੀ ਕੀੜੇ ਕੋਲ ਇੰਨੀ ਸਮਰੱਥਾ ਨਹੀਂ ਕਿ ਹਰ ਉਡਦੇ ਹੋਏ ਕੀੜੇ ਨੂੰ ਆਪਣੀ ਆਵਾਜ਼ ਦੇ ਸਕੇ। ਕੁਝ ਕੁ ਖ਼ਾਸ

ਕੀੜਿਆਂ ਲਈ ਉਸ ਕੋਲ ਆਵਾਜ਼ ਹੈ ਪਰ ਹਰ ਕੀੜੇ ਦੀ ਜ਼ਿੰਦਗੀ ਨੂੰ ਉਹ ਤਬਦੀਲ ਨਹੀਂ ਕਰ ਸਕਦਾ। ਸਾਹਿਬ ਕਹਿਣ ਲੱਗੇ ਕਿ ਪਹਿਲੀ ਤਰ੍ਹਾਂ ਦੇ ਭਰਿੰਗੀ ਗੁਰੂ ਉਹ ਹਨ ਜਿਹੜੇ ਖ਼ਾਸ ਸ਼੍ਰੇਣੀ ਦੇ ਲੋਕਾਂ ਨੂੰ ਆਪਣਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ ਪਰ ਹਰ ਬੰਦੇ ਨੂੰ ਸਮਝਾਉਣ ਲਈ ਉਹਨਾਂ ਕੋਲ ਸ਼ਬਦ ਨਹੀਂ। ਜਿਵੇਂ ਭਰਿੰਗੀ ਕੀੜਾ ਖ਼ਾਸ ਕਿਸਮ ਦੇ ਕੀੜਿਆਂ ਦੇ ਜੀਵਨ ਨੂੰ ਪਲਟਦਾ ਹੈ, ਉਹਨਾਂ ਨੂੰ ਆਪਣੀ ਆਵਾਜ਼ ਦਿੰਦਾ ਹੈ, ਇਸੇ ਤਰ੍ਹਾਂ ਦੇ ਭਰਿੰਗੀ ਗੁਰੂ ਕੁਝ ਕੁ ਲੋਕਾਂ ਦੀ ਜ਼ਿੰਦਗੀ ਨੂੰ ਪਲਟ ਸਕਦੇ ਹਨ। ਹਰ ਮਨੁੱਖ ਦੀ ਜ਼ਿੰਦਗੀ ਵਿੱਚ ਤਬਦੀਲੀ ਉਹ ਪੈਦਾ ਨਹੀਂ ਕਰ ਸਕਦੇ।

ਦੂਜੀ ਤਰ੍ਹਾਂ ਦੇ ਗੁਰੂ ਹਨ ਪਾਰਸ ਗੁਰੂ। ਕਹਿਣ ਲੱਗੇ ਪਾਰਸ ਅੱਠ ਧਾਤਾਂ ਨੂੰ, ਉਨ੍ਹਾਂ ਦੇ ਜੀਵਨ ਨੂੰ ਬਦਲ ਸਕਦਾ ਹੈ, ਜਿਵੇਂ ਲੋਹਾ ਹੋਵੇ, ਤਾਂਬਾ ਆਦਿਕ ਹਨ, ਪਾਰਸ ਉਹਨਾਂ ਨੂੰ ਛੂਹ ਜਾਏ ਤਾਂ ਉਹਨਾਂ ਨੂੰ ਸੋਨਾ ਬਣਾ ਸਕਦਾ ਹੈ, ਉਸ ਦੇ ਕੋਲ ਇੰਨੀ ਸਮਰੱਥਾ ਹੈ। ਪਰ ਇਹ ਗੱਲ ਕਦੀ ਨਾ ਭੁੱਲੀਏ ਕਿ ਪਾਰਸ ਵਿੱਚ ਇੰਨੀ ਤਾਕਤ ਹੈ ਕਿ ਆਮ ਲੋਹੇ ਨੂੰ ਤਾਂ ਸਪਰਸ਼ ਕਰਕੇ ਸੋਨਾ ਜ਼ਰੂਰ ਬਣਾ ਸਕਦਾ ਹੈ, ਪਰ ਆਪਣੇ ਵਰਗਾ ਪਾਰਸ ਨਹੀਂ ਬਣਾ ਸਕਦਾ। ਕਹਿਣ ਲੱਗੇ, ਪਾਰਸ ਗੁਰੂ ਉਹ ਹਨ ਜਿਹੜੇ ਕੁਝ ਕੁ ਆਪਣੇ ਸ਼ਰਧਾਲੂਆਂ ਦੀ ਜ਼ਿੰਦਗੀ ਨੂੰ ਪਲਟਦੇ ਹਨ। ਉਨ੍ਹਾਂ ਨੂੰ ਆਪਣੇ ਕੋਲੋਂ ਗਿਆਨ ਬਖ਼ਸ਼ਦੇ ਹਨ, ਪਰ ਇੰਨੀ ਸਮਰਥਾ ਉਸ ਪਾਰਸ ਗੁਰੂ ਕੋਲ ਵੀ ਨਹੀਂ ਕਿ ਉਸ ਚੇਲੇ ਵਿੱਚ ਇੰਨੀ ਕੁ ਤਾਕਤ ਪੈਦਾ ਕਰ ਸਕੇ ਕਿ ਉਸ ਦਾ ਚੇਲਾ ਵੀ ਅੱਗੋਂ ਕਿਸੇ ਦੇ ਜੀਵਨ ਨੂੰ ਪਲਟ ਸਕੇ। ਪਾਰਸ ਗੁਰੂ ਤਬਦੀਲੀ ਜ਼ਰੂਰ ਲਿਆਉਂਦਾ ਹੈ, ਪਰ ਚੇਲੇ ਵਿੱਚ ਆਪਣੇ ਵਰਗੀ ਸਮਰੱਥਾ ਪੈਦਾ ਨਹੀਂ ਕਰ ਸਕਦਾ।

ਤੀਸਰਾ ਹਜ਼ੂਰ ਨੇ ਫੁਰਮਾਇਆ ਕਿ ਬਾਵਨ ਚੰਦਨ ਗੁਰੂ ਹੈ। ਆਪ ਸਭ ਨੂੰ ਪਤਾ ਹੈ ਕਿ ਚੰਦਨ ਦਾ ਰੁੱਖ ਹੈ। ਇਸ ਦੇ ਸਬੰਧੀ ਇਹ ਦੱਸਿਆ ਜਾਂਦਾ ਹੈ ਕਿ 52 ਉਂਗਲਾਂ ਚੰਦਨ ਹੈ। ਅਰਿੰਡ ਹੋਵੇ, ਉਸ ਦੇ ਵਿਚ ਆਪਣੀ ਮਹਿਕ ਪੈਦਾ ਕਰ ਸਕਦਾ ਹੈ। ਦੂਜੇ ਰੁੱਖ ਵਿੱਚ ਆਪਣੀ ਸੁਗੰਧੀ ਪੈਦਾ ਕਰ ਸਕਦਾ ਹੈ, ਪਰ ਬਾਵਨ ਚੰਦਨ ਦੀ ਜਿਹੜੀ ਸੁਗੰਧੀ ਹੈ, ਸਾਲ ਵਿੱਚ ਹਰ ਵੇਲੇ ਮਹਿਕ ਨਹੀਂ ਬਿਖੇਰਦੀ। ਇਸ ਦੇ ਮਹਿਕ ਬਿਖੇਰਨ ਦਾ ਕੋਈ ਖ਼ਾਸ ਸਮਾਂ ਹੈ। ਜਦੋਂ ਉਹ ਆਪਣੀ ਮਹਿਕ ਬਿਖੇਰਦਾ ਹੈ ਤਾਂ ਕੁਝ ਕੁ ਰੁੱਖ ਇਸ ਦੀ ਸੁਗੰਧੀ ਨੂੰ ਮਾਣਦੇ ਹਨ, ਪਰ ਬਾਂਸ ਸਾਰੀ ਜ਼ਿੰਦਗੀ ਇਸ ਦੇ ਕੋਲ ਖਲੋਤਾ ਰਹੇ, ਬਾਵਨ ਚੰਦਨ ਕੋਲ ਇੰਨੀ ਸਮਰੱਥਾ ਨਹੀਂ ਕਿ ਹੰਕਾਰੀ ਬਾਂਸ ਦੇ ਵਿੱਚ ਵੀ ਆਪਣੀ ਮਹਿਕ ਪੈਦਾ ਕਰ ਸਕੇ। ਬਾਵਨ ਚੰਦਨ ਗੁਰੂ ਹਰ ਵੇਲੇ ਆਪਣਾ ਉਪਦੇਸ਼ ਦ੍ਰਿੜ੍ਹ ਨਹੀਂ

ਕਰਾਉਂਦਾ। ਜਿਵੇਂ ਬਾਵਨ ਚੰਦਨ ਖ਼ਾਸ ਖ਼ਾਸ ਰੁੱਤਾਂ ਵਿਚ ਆਪਣੀ ਸੁਗੰਧੀ ਬਿਖੇਰਦਾ ਹੈ ਤੇ ਚੇਤੇ ਰੱਖਿਉ, ਬਾਵਨ ਚੰਦਨ ਗੁਰੂ ਖ਼ਾਸ ਖ਼ਾਸ ਸਮਿਆਂ ਵਿੱਚ ਕੁਝ ਕੁ ਲੋਕਾਂ ਨੂੰ ਆਪਣਾ ਉਪਦੇਸ਼ ਦ੍ਰਿੜ ਕਰਾਉਂਦਾ ਹੈ ਪਰ ਉਸ ਕੋਲ ਇੰਨੀ ਸਮਰੱਥਾ ਨਹੀਂ ਕਿ ਹਰ ਵੇਲੇ ਆਪਣੇ ਉਪਦੇਸ਼ ਨੂੰ ਦ੍ਰਿੜ ਕਰਾਏ। ਜੇ ਉਸ ਕੋਲ ਬਾਂਸ ਵਰਗਾ ਕੋਈ ਹੰਕਾਰੀ ਆ ਜਾਏ ਤਾਂ ਬਾਵਨ ਚੰਦਨ ਗੁਰੂ ਬਾਂਸ ਵਰਗੇ ਹੰਕਾਰੀ ਵਿੱਚ ਸੁਗੰਧੀ ਪੈਦਾ ਨਹੀਂ ਕਰ ਸਕਦਾ।

ਚੌਥਾ ਗੁਰੂ ਹੈ ਦੀਪਕ ਗੁਰੂ। ਹਕੀਕਤ ਇਹ ਹੈ ਕਿ ਦੀਪਕ ਗੁਰੂ ਦੇ ਅਰਥ ਸਾਹਿਬ ਨੇ ਜਦੋਂ ਕੀਤੇ ਤਾਂ ਸਾਰੇ ਸ਼ੰਕੇ ਮਿਟਾਅ ਕੇ ਰੱਖ ਦਿੱਤੇ। ਦੀਪਕ ਗੁਰੂ ਦੇ ਅਰਥ ਕਰਦਿਆਂ ਹਜ਼ੂਰ ਨੇ ਫ਼ੁਰਮਾਇਆ—ਜਿਵੇਂ ਮਾਨੋਂ ਇੱਕ ਦੀਵਾ ਬਲਦਾ ਪਿਆ ਹੈ ਤੇ ਉਸ ਦੇ ਕੋਲ ਸੈਂਕੜੇ ਦੀਵੇ ਰੱਖ ਦਿੱਤੇ ਜਾਣ। ਉਹ ਸਾਰੇ ਦੀਵੇ ਬੁਝੇ ਹਨ। ਕਹਿੰਦੇ ਹਨ ਬੁਝੇ ਹੋਏ ਦੀਵੇ ਕਿਤੇ ਬਲਦੇ ਹੋਏ ਦੀਵੇ ਕੋਲ ਰੱਖ ਦਿੱਤੇ ਜਾਣ ਤਾਂ ਉਸ ਬਲਦੇ ਹੋਏ ਦੀਵੇ ਦੇ ਕੋਲ ਇੰਨੀ ਕੁ ਸਮਰੱਥਾ ਹੈ ਕਿ ਇਕ ਖਿਨ ਵਿੱਚ ਆਪਣਾ ਚਾਨਣ ਦੂਜੇ ਦੀਵੇ ਨੂੰ ਦੇਵੇਗਾ ਤੇ ਨਾਲ ਉਸ ਦੀਵੇ ਨੂੰ ਇਹ ਗੱਲ ਸਮਝਾ ਜਾਂਦਾ ਹੈ ਕਿ ਜਿਹੜਾ ਚਾਨਣ ਮੇਰੇ ਅੰਦਰ ਹੈ, ਇਹ ਜੋਤ ਮੈਂ ਤੇਰੇ ਅੰਦਰ ਬਾਲ ਦਿੱਤੀ ਹੈ। ਸੱਚ ਜਾਣੀਂ ਇਹ ਜੋਤ ਤੂੰ ਆਪਣੇ ਅਗਲੇ ਦੀਵੇ ਵਿੱਚ ਵੀ ਬਾਲ ਸਕਦਾ ਹੈਂ ਤੇ ਚੇਤੇ ਰੱਖੀਂ ਤੇਰੇ ਵਿਚੋਂ ਨਿਕਲੀ ਹੋਈ ਜੋਤ ਬੁਝੇ ਹੋਏ ਦੀਵਿਆਂ ਨੂੰ ਬਾਲ ਦੇਵੇਗੀ ਤੇ ਦੀਪਕ ਗੁਰੂ ਦਾ ਅਰਥ ਹੀ ਇਹ ਹੈ ਕਿ ਜਿਹੜੀ ਜੋਤ ਆਪਣੇ ਅੰਦਰ ਬਲਦੀ ਹੋਵੇ ਉਹ ਆਪਣੇ ਚੇਲੇ ਦੇ ਅੰਦਰ ਬਾਲ ਕੇ ਆਪਣੇ ਵਰਗਾ ਬਣਾ ਲਵੇ।

ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਦੀਪਕ ਗੁਰੂ ਹਨ। ਆਪ ਚਿਰਾਗ਼ ਬਲਦਾ ਹੈ ਤੇ ਜਿਹੜੇ ਬੁਝੇ ਹੋਏ ਕੋਲ ਜਾਂਦੇ ਹਨ ਤਾਂ ਧੰਨ ਗੁਰੂ ਨਾਨਕ ਸਾਹਿਬ ਉਹਨਾਂ ਅੰਦਰ ਜੋਤ ਬਾਲ ਕੇ ਆਪਣੇ ਬਰਾਬਰ ਦਾ ਬਣਾ ਲੈਂਦੇ ਹਨ. ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਗੁਰੂ ਅਰਜਨ ਦੇਵ ਜੀ ਨੇ ਜਦੋਂ ਗੁਰੂ ਦੀ ਪ੍ਰੀਭਾਸ਼ਾ ਦਿੱਤੀ ਤਾਂ ਤਿੰਨ ਸ਼ਬਦਾਂ ਵਿੱਚ ਇਕ ਸ਼ਬਦ ਇਹ ਵੀ ਕਿਹਾ ਕਿ ਗੁਰੂ ਦਾਤਾ ਹੈ, ਗੁਰੂ ਠੰਢ ਦਾ ਘਰ ਹੈ ਤੇ ਤੀਜਾ ਬਚਨ ਕਿਹਾ, ਦੁਨੀਆਂ ਦੇ ਲੋਕੋ! ਗੁਰੂ ਤਾਂ ਇਕ ਬਲਦਾ ਹੋਇਆ ਚਿਰਾਗ਼ ਹੈ ਤੇ ਜਿਵੇਂ ਇੱਕ ਦੀਵਾ ਬਲੇ ਤਾਂ ਹਜ਼ਾਰ ਦੀਵੇ ਆਪਣੇ ਵਰਗੇ ਬਾਲ ਸਕਦਾ ਹੈ, ਇਵੇਂ ਇੱਕ ਸਮਰੱਥ ਗੁਰੂ ਜਿੱਥੇ ਬੈਠਾ ਹੋਵੇ ਤੇ ਜਿਹੜਾ ਵੀ ਬੁੱਝਿਆ ਹੋਇਆ ਮਨੁੱਖ ਉਸ ਦੇ ਕੋਲ ਆਵੇ ਤਾਂ ਆਪਣੀ ਜੋਤ ਉਸ ਦੇ ਅੰਦਰ ਵੀ ਜਗਾ ਸਕਦਾ ਹੈ। ਹਜ਼ੂਰ ਦਾ ਬਚਨ ਅਸੀਂ ਪੜ੍ਹਦੇ ਹਾਂ—

*ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹੁ ਲੋਇ॥*
*ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥ ੧॥*

(ਅੰਗ ੧੩੭)

ਧੰਨ ਗੁਰੂ ਅਰਜਨ ਦੇਵ ਜੀ ਨੇ ਸਵੱਈਆਂ ਵਿੱਚ ਇੱਕ ਬਚਨ ਕਿਹਾ ਹੈ। ਜਦੋਂ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਸਿਫਤ ਸਲਾਹ ਵਿੱਚ ਇਹ ਸਵੱਈਆ ਦਰਜ ਕੀਤਾ—

*ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ॥*
*ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ॥*
*ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥*
*ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ॥*
*ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*
*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ॥*

(ਅੰਗ ੧੩੯੬)

ਗੁਰ ਪ੍ਰਸਾਦਿ ਤੋਂ ਬਿਨਾਂ ਇੱਕ ਦੀ ਪ੍ਰਾਪਤੀ ਨਹੀਂ। ਚਾਰ ਤਰ੍ਹਾਂ ਦੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਹੇ—ਭਰਿੰਗੀ ਗੁਰੂ, ਪਾਰਸ ਗੁਰੂ, ਬਾਵਨ ਚੰਦਨ ਗੁਰੂ ਤੇ ਦੀਪਕ ਗੁਰੂ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇੱਕ ਬਚਨ ਕਿਹਾ ਹੈ ਕਿ ਭਾਵੇਂ ਐ ਇਨਸਾਨ! ਤੂੰ ਇੰਨੀ ਕੁ ਤਰੱਕੀ ਕਰ ਲਏਂ ਕਿ ਅੱਖ ਝਮਕਣ ਦੀ ਦੇਰ ਵਿੱਚ ਇਸ ਧਰਤੀ ਤੋਂ ਉੱਡ ਕੇ ਸੈਂਕੜੇ ਆਸਮਾਨ ਉੱਪਰ ਚਲਾ ਜਾਏਂ, ਇੰਨੀ ਤਰੱਕੀ ਤੂੰ ਕਰ ਲਏਂ ਕਿ ਸੈਂਕੜੇ ਪਾਤਾਲ ਧਰਤੀ ਵਿੱਚ ਤੂੰ ਧੱਸ ਜਾਏਂ, ਪਰ ਇਹ ਗੱਲ ਕਦੀ ਨਾ ਭੁੱਲੀਂ ਕਿ ਬਾਹਰ ਦਾ ਕਰੋੜਾਂ ਕੋਹ ਦਾ ਸਫ਼ਰ ਤੂੰ ਇੱਕ ਖਿਨ ਵਿਚ ਤੈਅ ਕਰਦਾ ਹੈਂ, ਪਰ ਅੰਦਰ ਦਾ ਸਫ਼ਰ ਜੇ ਤੈਅ ਹੋ ਸਕਦਾ ਹੈ ਤਾਂ ਕੇਵਲ ਗੁਰ ਪ੍ਰਸਾਦਿ ਨਾਲ। ਗੁਰੂ ਦੀ ਕ੍ਰਿਪਾ ਤੋਂ ਬਿਨਾਂ ਅੰਦਰ ਦਾ ਹਨੇਰਾ ਕਦੀ ਵੀ ਕੋਈ ਨਹੀਂ ਕੱਢ ਸਕਦਾ। ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਗਾਥਾ ਵਿੱਚ ਪੜ੍ਹਦੇ ਹਾਂ—

*ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥*
*ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ॥* (ਅੰਗ ੧੩੬੦)

ਅਸੀਂ ਆਸਾ ਦੀ ਵਾਰ ਦੀ ਇਕ ਪਉੜੀ ਪੜ੍ਹਦੇ ਹਾਂ ਕਿ ਪੂਰੇ ਗੁਰੂ ਤੋਂ ਬਿਨਾਂ ਨਾ ਪਹਿਲਾਂ ਕਿਸੇ ਦੇ ਅੰਦਰ ਦੀ ਬੰਦ ਖ਼ਲਾਸੀ ਹੋਈ ਹੈ ਤੇ ਨਾ ਆਉਣ

ਵਾਲੇ ਸਮੇਂ ਵਿੱਚ ਕਿਸੇ ਦੀ ਬੰਦ-ਖ਼ਲਾਸੀ ਹੋਣੀ ਹੈ। ਗੁਰੂ ਹੀ ਹੈ ਜਿਹੜਾ ਸਾਨੂੰ ਸਾਈਂ ਦੇ ਚਰਨਾਂ ਤੱਕ ਜੋੜ ਸਕਦਾ ਹੈ। ਅਸੀਂ ਬਚਨ ਪੜ੍ਹਦੇ ਹਾਂ—

*ਬਿਨੁ ਸਤਿਗੁਰ ਕਿਨੈ ਨਾ ਪਾਇਓ*

ਪਹਿਲਾਂ ਕਿਸੇ ਨੂੰ ਗੁਰੂ ਤੋਂ ਬਿਨਾਂ ਪ੍ਰਾਪਤੀ ਨਹੀਂ।

*ਬਿਨੁ ਸਤਿਗੁਰ ਕਿਨੈ ਨ ਪਾਇਆ॥*

ਸਤਿਗੁਰੂ ਤੋ ਬਿਨਾਂ ਅੱਜ ਵੀ ਕਿਸੇ ਨੂੰ ਪ੍ਰਾਪਤੀ ਨਹੀਂ ਹੋ ਸਕਦੀ।

*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*

(ਆਸਾ ਦੀ ਵਾਰ)

ਸਤਿਗੁਰ ਵਿੱਚ ਪ੍ਰਮਾਤਮਾ ਨੇ ਆਪਣੇ ਆਪ ਨੂੰ ਟਿਕਾਇਆ ਹੈ ਤੇ ਇਹ ਗੱਲ ਸੰਸਾਰ ਨੂੰ ਪ੍ਰਗਟ ਕਰਕੇ ਕਹਿ ਦਿੱਤੀ ਹੈ ਕਿ ਪੂਰੇ ਗੁਰੂ ਤੋਂ ਬਿਨਾਂ ਸਾਈਂ ਦੀ ਪ੍ਰਾਪਤੀ ਨਹੀਂ।

ਮੈਂ ਗੁਰੂ ਇਤਿਹਾਸ ਵਿਚੋਂ ਇਕ ਘਟਨਾ ਆਪ ਨਾਲ ਸਾਂਝੀ ਕਰਨੀ ਹੈ। ਇੱਕ ਉਹ ਮਹਾਂਪੁਰਸ਼ ਹੈ ਜਿਸ ਨੇ ਆਪਣੀ ਜ਼ਿੰਦਗੀ ਦੇ ਛੇ ਦਹਾਕੇ ਗੁਰੂ ਪ੍ਰਸਾਦਿ ਤੋਂ ਬਿਨਾਂ ਬਤੀਤ ਕੀਤੇ। 60 ਸਾਲ ਦੀ ਉਮਰ ਦੇ ਕਰੀਬ ਗੁਰੂ ਦੀ ਸ਼ਰਨ ਵਿਚ ਆਏ। 12 ਸਾਲ ਉਹਨਾਂ ਨੇ ਕਮਾਈ ਕੀਤੀ ਤੇ 72 ਸਾਲ ਦੀ ਉਮਰ ਵਿੱਚ ਕੇਵਲ ਸਿੱਖ ਨਹੀਂ, ਗੁਰੂ ਨਾਨਕ ਸਾਹਿਬ ਜੀ ਦੇ ਤਖ਼ਤ ਦੇ ਮਾਲਕ ਬਣੇ। 94 ਸਾਲ ਦੀ ਉਮਰ ਸੰਸਾਰ ਉੱਪਰ ਭੋਗ ਕੇ ਗਏ। ਗੁਰੂ ਬਣਨ ਤੋਂ ਬਿਨਾਂ 22 ਸਾਲ ਉਹ ਗੁਰੂ ਅਮਰਦਾਸ ਜੀ ਦੇ ਰੂਪ ਵਿਚ ਸਿੱਖ ਸੰਗਤ ਨੂੰ ਆਤਮਕ ਉਪਦੇਸ਼ ਦਿੰਦੇ ਰਹੇ। ਦੇਖੋ ਬਜ਼ੁਰਗ ਅੱਜ 19ਵੀਂ ਵਾਰ ਤੀਰਥ ਇਸ਼ਨਾਨ ਕਰਕੇ ਆਏ। ਗੰਗਾ ਦਾ ਇਸ਼ਨਾਨ ਉਹਨਾਂ ਕੀਤਾ ਤੇ ਵਾਪਸ ਤੁਰੇ ਆਉਂਦੇ ਹਨ। ਰਸਤੇ ਵਿਚ ਉਹਨਾਂ ਨੂੰ ਇਕ ਸੱਜਣ ਮਿਲ ਗਿਆ। ਉਸ ਦੇ ਲਈ ਇਹ ਸ਼ਬਦ ਵਰਤੇ ਕਿ ਇੱਕ ਬ੍ਰਹਮਚਾਰੀ ਰਸਤੇ ਵਿੱਚ ਮਿਲਿਆ ਹੈ। ਉਸ ਦਾ ਨਾਮ ਕੀ ਸੀ, ਇਸ ਸਬੰਧੀ ਇਤਿਹਾਸ ਖ਼ਾਮੋਸ਼ ਹੈ। ਆਪਸ ਵਿਚ ਪ੍ਰੇਮ ਨਾਲ ਗੱਲਾਂ ਬਾਤਾਂ ਕਰਦੇ ਆਏ। ਉਸ ਬ੍ਰਹਮਚਾਰੀ ਨਾਲ ਇਸ ਮਹਾਂਪੁਰਸ਼ ਨੇ, ਬਾਬਾ ਅਮਰਦਾਸ ਨੇ ਰੱਬ ਦੇ ਘਰ ਦੀ ਗੱਲ ਕੀਤੀ ਤੇ ਜਦੋਂ ਉਹ ਪਿੰਡ ਬਾਸਰਕੇ ਘਰ ਪਹੁੰਚੇ ਤਾਂ ਉਸ ਬ੍ਰਹਮਚਾਰੀ ਨੂੰ ਇਹ ਗੱਲ ਕਹੀ ਕਿ ਬਾਬਾ! ਇੱਕ ਰਾਤ ਤੁਸੀਂ ਮੇਰੇ ਘਰ ਟਿਕੋ। ਅਸੀਂ ਕਿੰਨੇ ਦਿਨਾਂ ਤੋਂ ਇਕੱਠੇ ਤੁਰੇ ਆਉਂਦੇ ਹਾਂ ਤੇ ਇੱਕ ਤੁਸੀਂ ਕ੍ਰਿਪਾ ਕਰੋ ਕਿ ਅੱਜ ਰੈਣ-ਬਸੇਰਾ ਮੇਰੇ ਘਰ ਕਰ ਲਉ ਤੇ ਮੈਂ ਆਪ ਜੀ ਦੀ ਸੇਵਾ ਕਰ ਸਕਾਂ। ਬ੍ਰਹਮਚਾਰੀ ਨੇ ਕਿਹਾ ਠੀਕ ਹੈ।

ਉਸ ਨੂੰ ਜਦੋਂ ਜਲ ਛਕਾਉਣ ਲੱਗੇ ਤਾਂ ਉਸ ਵੇਲੇ ਉਸ ਦੀ ਰਸਨਾ ਉੱਪਰ ਬਚਨ ਆ ਗਏ ਕਿ ਬਾਬਾ! ਅਸੀਂ ਕਿੰਨੇ ਦਿਨ ਇਕੱਠੇ ਰਹੇ ਹਾਂ। ਅਸੀਂ ਪ੍ਰਮਾਤਮਾ ਦੇ ਘਰ ਦੀ ਗੱਲ ਵੀ ਕੀਤੀ ਹੈ, ਪਰ ਮੈਨੂੰ ਯਾਦ ਨਾ ਰਿਹਾ ਇਹ ਪੁੱਛਣਾ ਕਿ ਤੁਹਾਡੇ ਗੁਰੂ ਦਾ ਨਾਮ ਕੀ ਹੈ ? ਕਿਸ ਮੰਤਰ ਦਾ ਅਭਿਆਸ ਕਰਦੇ ਹੋ ? ਕਿਹੜੇ ਗੁਰਾਂ ਕੋਲੋਂ ਤੁਸੀਂ ਰਹਿਮਤਾਂ ਲਈਆਂ ਹਨ ? ਉਸ ਵੇਲੇ ਬਾਬਾ ਅਮਰਦਾਸ ਜੀ ਦੀ ਰਸਨਾ ਉੱਪਰ ਇਹ ਬੋਲ ਸਨ—ਹੇ ਸੱਜਣ ਪੁਰਸ਼! ਸੱਚ ਜਾਣੀ, ਮੈਂ ਅਜੇ ਤੱਕ ਇਹੀ ਤਲਾਸ਼ ਕਰਦਾ ਪਿਆ ਹਾਂ ਕਿ ਗੁਰੂ ਕੌਣ ਹੈ ਤੇ ਕਿਥੋਂ ਮਿਲੇਗਾ ? ਇੰਨੀ ਉਮਰ ਲੰਘ ਗਈ ਅਜੇ ਤੱਕ ਮੈਨੂੰ ਗੁਰੂ ਲੱਭਾ ਹੀ ਨਹੀਂ ।

ਉਸ ਬ੍ਰਹਮਚਾਰੀ ਨੇ ਪਾਣੀ ਵਾਲਾ ਬਰਤਨ ਜ਼ਮੀਨ ਉੱਪਰ ਰੱਖ ਕੇ ਕਿਹਾ, ਹੇ ਪ੍ਰਭੂ! ਮੈਨੂੰ ਬਖ਼ਸ਼ ਦੇਈਂ ਕਿ ਜਿਸ ਬੰਦੇ ਨੇ 19 ਸਾਲ ਤੀਰਥ ਇਸ਼ਨਾਨ ਕੀਤਾ ਹੋਵੇ, 60 ਸਾਲ ਦੀ ਉਮਰ ਬਤੀਤ ਹੋ ਚੁੱਕੀ ਹੋਵੇ ਤੇ ਅਜੇ ਤੱਕ ਵੀ ਗੁਰੂ ਧਾਰਨ ਨਹੀਂ ਕੀਤਾ। ਮੈਨੂੰ ਬਖ਼ਸ਼ ਲਈਂ ਕਿ ਇੰਨੇ ਦਿਨ ਮੈਂ ਨਿਗੁਰੇ ਦੀ ਸੰਗਤ ਵਿੱਚ ਰਿਹਾ ਹਾਂ। ਜਾਣ ਲੱਗਿਆਂ ਉਹ ਸ਼ਬਦ ਕਹਿ ਗਿਆ ਕਿ ਰਾਤ ਤਾਂ ਮੈਂ ਤੁਹਾਡੇ ਘਰ ਕੀ ਰਹਿਣਾ ਹੈ, ਕਦੀ ਦੇਖੋ ਤੁਹਾਡੇ ਕੇਸ ਦੁੱਧ ਵਰਗੇ ਚਿੱਟੇ ਹੋ ਗਏ ਹਨ, ਜਵਾਨੀ ਦਾ ਸਮਾਂ ਲੰਘ ਗਿਆ ਹੈ ਤੇ ਤੁਹਾਨੂੰ ਪਤਾ ਹੈ ਕਿ ਜਦੋਂ ਕੇਸ ਚਿੱਟੇ ਹੋ ਜਾਣ ਤਾਂ ਇਹ ਇਸ ਗੱਲ ਦੀ ਚਿਤਾਵਨੀ ਹੈ ਕਿ ਅੱਜ ਜਾਂ ਕੱਲ੍ਹ ਮੌਤ ਹੋਣੀ ਹੈ। ਅਜੇ ਕੱਚੀ ਫ਼ਸਲ ਧਰਤੀ ਤੋਂ ਨਿਕਲਦੀ ਹੋਵੇ ਤਾਂ ਆਸ ਹੈ ਕਿ ਇਸ ਫ਼ਸਲ ਨੇ ਡਡਰੀ ਹੋਣਾ ਹੈ। ਫ਼ਸਲ ਪੱਕ ਜਾਏ ਤਾਂ ਇਕੋ ਆਸ ਹੈ ਕਿ ਅੱਜ ਜਾਂ ਕੱਲ੍ਹ ਇਸ ਫ਼ਸਲ ਨੂੰ ਕਟਣ ਲਈ ਕਿਸੇ ਨੇ ਆ ਜਾਣਾ ਹੈ। ਬਾਬਾ ਅਮਰਦਾਸ ਜੀ ਨੂੰ ਇਹ ਸ਼ਬਦ ਕਹਿ ਦਿੱਤੇ ਬ੍ਰਹਮਚਾਰੀ ਨੇ। ਕਹਿਣ ਲੱਗੇ ਦੇਖ ਬਾਬਾ! ਬਚਪਨ ਚਲਾ ਗਿਆ, ਜਵਾਨੀ ਦਾ ਸਮਾਂ ਟੱਪ ਗਿਆ ਹੈ, ਅੱਜ ਬੁਢੇਪਾ ਤੇਰੇ ਸਰੀਰ ਉੱਪਰ ਆ ਪਹੁੰਚਿਆ ਹੈ ਤੇ ਅਜੇ ਤੱਕ ਜੇ ਤੂੰ ਗੁਰੂ ਵਾਲਾ ਨਹੀਂ ਬਣਿਆ ਤਾਂ ਕਿਹੜੇ ਵੇਲੇ ਤੂੰ ਆਪਣਾ ਗੁਰੂ ਧਾਰਨ ਕਰੇਂਗਾ। ਇਹਨਾਂ ਸੁਆਸਾਂ ਦਾ ਤਾਂ ਭਰੋਸਾ ਹੀ ਕੋਈ ਨਹੀਂ।

ਬ੍ਰਹਮਚਾਰੀ ਇੰਨਾ ਸ਼ਬਦ ਕਹਿ ਕੇ ਚਲਾ ਗਿਆ ਪਰ ਆਪਣੇ ਬਚਨਾਂ ਦਾ ਇਹੋ ਜਿਹਾ ਤੀਰ ਮਾਰ ਗਿਆ ਕਿ ਬਾਬੇ ਅਮਰਦਾਸ ਨੂੰ ਵਿੰਨ੍ਹ ਕੇ ਚਲਾ ਗਿਆ। ਇਸ ਬਜ਼ੁਰਗ ਨੇ ਸਾਰੀ ਰਾਤ ਟਿਕਾਅ ਵਿੱਚ ਨਹੀਂ ਬਿਤਾਈ। ਸਾਰੀ ਰਾਤ ਇਸ ਦੇ ਕੰਨਾਂ ਵਿਚ ਇਹ ਆਵਾਜ਼ ਗੂੰਜਦੀ ਰਹੀ ਕਿ ਮਨਾਂ! ਜਵਾਨੀ

ਦੇ ਦਿਨ ਚਲੇ ਗਏ, ਬੁਢੇਪਾ ਆ ਗਿਆ, ਅਜੇ ਤੱਕ ਤੂੰ ਗੁਰੂ ਵਾਲਾ ਨਹੀਂ ਬਣਿਆ, ਫਿਰ ਦੱਸ ਇਸ ਧਰਤੀ ਉੱਪਰ ਆਉਣ ਦਾ ਲਾਭ ਕੀ ਹੋਇਆ। ਅੱਧੀ ਰਾਤ ਬਤੀਤ ਹੋਈ ਹੈ, ਕੇਵਲ ਅੰਦਰ ਵੈਰਾਗ ਹੈ ਕਿ ਹੇ ਪ੍ਰਮਾਤਮਾ! ਜੇ ਤੂੰ ਕਿਰਪਾ ਕਰਕੇ ਮੈਨੂੰ ਜ਼ਿੰਦਗੀ ਦਿੱਤੀ ਹੈ ਤਾਂ ਇੱਕ ਮੇਹਰ ਕਰ ਕਿ ਮੈਨੂੰ ਪੂਰੇ ਮੁਰਸ਼ਦ ਦਾ ਮਿਲਾਪ ਬਖ਼ਸ਼ ਦੇ। ਅੱਧੀ ਰਾਤ ਤੋਂ ਬਾਅਦ ਜਦੋਂ ਅੰਮ੍ਰਿਤ ਵੇਲਾ ਹੋਇਆ ਤਾਂ ਸਕੇ ਭਰਾ ਦੇ ਘਰੋਂ ਇੱਕ ਅਵਾਜ਼ ਸੁਣਾਈ ਦਿੱਤੀ ਹੈ। ਇੱਕ ਪਾਸੇ ਬੀਬੀ ਨੇ ਚਾਟੀ ਵਿੱਚ ਮਧਾਣੀ ਪਾਈ ਤੇ ਦੂਜੇ ਪਾਸੇ ਸ਼ਬਦ ਪੜ੍ਹਨੇ ਸ਼ੁਰੂ ਕੀਤੇ। ਇਹ ਬੀਬੀ ਬਾਬਾ ਅਮਰਦਾਸ ਜੀ ਦੇ ਭਰਾਤਾ ਦੀ ਨੂੰਹ ਹੈ ਤੇ ਧੰਨ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਹੈ ਬੀਬੀ ਅਮਰੋ। ਰਸਨਾ ਉੱਪਰ ਸ਼ਬਦ ਸ਼ੁਰੂ ਹੋਇਆ—

*ਮਾਰੂ ਮਹਲਾ ੧ ਘਰੁ ੧॥*
*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ*
*ਦੁਇ ਲੇਖ ਪਏ॥...*

ਇਹ ਸ਼ਬਦ ਪੜ੍ਹਦਿਆਂ ਪੜ੍ਹਦਿਆਂ ਰਹਾਉ ਦੀ ਤੁੱਕ ਉੱਪਰ ਪਹੁੰਚੀ—

*ਚਿਤ ਚੇਤਸਿ ਕੀ ਨਹੀ ਬਾਵਰਿਆ॥*

ਜਦੋਂ ਸ਼ਬਦ ਪੜ੍ਹਦੇ ਗਏ ਤਾਂ ਅਖ਼ੀਰ ਵਿੱਚ ਇੱਕ ਬਚਨ ਪੜ੍ਹਿਆ—

*ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥*
*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥*
*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥*

(ਅੰਗ ੯੯੦)

ਕੰਨਾਂ ਵਿੱਚ ਸ਼ਬਦ ਪਿਆ ਤਾਂ ਇੰਝ ਲੱਗਾ ਜਿਵੇਂ ਇਸ ਬੀਬੀ ਦੇ ਸ਼ਬਦਾਂ ਨੇ ਮਾਨੋ ਉਨ੍ਹਾਂ ਦੇ ਜ਼ਖ਼ਮਾਂ ਉੱਪਰ ਮਲ੍ਹਮ ਲਾ ਦਿੱਤੀ ਹੋਵੇ। ਉਹ ਬੀਬੀ ਅਮਰੋ ਜੀ ਦੇ ਕੋਲ ਜਾ ਬੈਠੇ। ਬਾਬਾ ਅਮਰਦਾਸ ਜੀ ਨੇ ਪ੍ਰੇਮ ਨਾਲ ਸ਼ਬਦ ਕਿਹਾ, ਬੇਟਾ! ਤੇਰੇ ਸ਼ਬਦਾਂ ਨੇ ਬੜੀ ਰਾਹਤ ਦਿੱਤੀ ਹੈ। ਪਹਿਲੇ ਦਿਨ ਸ਼ਬਦ ਸੁਣਿਆ ਹੈ। ਬੀਬੀ ਅਮਰੋ ਜੀ ਕਹਿਣ ਲੱਗੇ ਇਹ ਸ਼ਬਦ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਹੈ। ਪਿਤਾ ਜੀ ਇਸ ਵੇਲੇ ਇਸ ਜੋਤ ਦੇ ਮਾਲਕ ਹਨ। ਕਹਿੰਦੇ ਹਨ ਬੇਟਾ! ਜਿਸ ਗੁਰੂ ਦੇ ਸ਼ਬਦ ਮਨੂਰ ਨੂੰ ਕੰਚਨ ਕਰਦੇ ਹਨ, ਬਿਖ ਤੋਂ ਅੰਮ੍ਰਿਤ ਬਣਾਉਂਦੇ ਹਨ, ਲੋਹੇ ਤੋਂ ਲਾਲ ਬਣਾਉਂਦੇ ਹਨ, ਰੁਲਦਿਆਂ ਹੋਇਆਂ ਨੂੰ ਆਪਣੇ ਗਲੇ

ਨਾਲ ਲਾਉਂਦੇ ਹਨ, ਧੀਏ! ਇੱਕ ਕੰਮ ਕਰ ਕਿ ਮੈਨੂੰ ਧੰਨ ਗੁਰੂ ਅੰਗਦ ਸਾਹਿਬ ਜੀ ਦੇ ਦਰਬਾਰ ਵਿੱਚ ਲੈ ਜਾ।

ਬੀਬੀ ਅਮਰੋ ਦੇ ਨਾਲ ਬਾਬਾ ਅਮਰਦਾਸ ਖਡੂਰ ਸਾਹਿਬ ਦੀ ਧਰਤੀ ਉੱਪਰ ਆਏ। ਜਦੋਂ ਖ਼ਬਰ ਮਿਲੀ ਕਿ ਕੁੜਮਾਚਾਰੀ ਵਿਚੋਂ ਕੁੜਮ ਆਏ ਹਨ ਤਾਂ ਗੁਰੂ ਜੀ ਚੱਲ ਕੇ ਬਾਹਰ ਆਏ। ਇਹ ਬਜ਼ੁਰਗ 60 ਸਾਲ ਦੀ ਉਮਰ ਹੈ, ਗੁਰੂ ਅੰਗਦ ਦੇਵ ਜੀ ਆਪਣੀ ਗਲਵਕੜੀ ਵਿੱਚ ਲੈਣ ਲੱਗੇ ਤਾਂ ਬਾਬਾ ਅਮਰਦਾਸ ਜੀ ਚਰਨ ਫੜ ਕੇ ਕਹਿਣ ਲੱਗੇ, ਦਾਤਾ! ਅਮਰਦਾਸ ਅੱਜ ਤੇਰੇ ਦਰਬਾਰ ਵਿੱਚ ਕੁੜਮ ਵਾਲਾ ਹੰਕਾਰ ਲੈ ਕੇ ਨਹੀਂ ਆਇਆ। ਨਿਗੁਰਾ ਹਾਂ, ਕ੍ਰਿਪਾ ਕਰ, ਇਸ ਨਿਗੁਰੇ ਨੂੰ ਆਪਣੇ ਚਰਨਾਂ ਵਿਚ ਕਿਤੇ ਥਾਂ ਬਖ਼ਸ਼ ਦੇ।

ਦੁਨੀਆਂ ਦੇ ਲੋਕੋ! ਅੱਜ ਉਹਨਾਂ ਨੇ ਗੁਰੂ ਦਰਬਾਰ ਵਿੱਚ ਸੇਵਾ ਸ਼ੁਰੂ ਕੀਤੀ। 12 ਸਾਲ ਉਹਨਾਂ ਨੇ ਗਾਗਰ ਢੋਈ ਹੈ। 12 ਸਾਲ ਦੀ ਸੇਵਾ ਵਿੱਚ ਉਹਨਾਂ ਨੇ ਹਰ ਗੱਲ ਨੂੰ ਸਤਿ ਕਰਕੇ ਪ੍ਰਵਾਨ ਕੀਤਾ ਹੈ। ਹੁਣ ਤਾਂ ਬਾਬੇ ਅਮਰਦਾਸ ਨੂੰ ਸੁਪਨੇ ਵਿੱਚ ਵੀ ਕੇਵਲ ਇੱਕ ਦਿੱਸਦਾ ਹੈ। ਅੱਜ 12 ਸਾਲ ਤੋਂ ਬਾਅਦ ਮਨੂਰ ਤੋਂ ਕੰਚਨ ਹੋਣ ਲੱਗੇ ਹਨ। ਸਤਿਗੁਰੂ ਪ੍ਰਸਾਦਿ ਵਾਪਰਨ ਲੱਗੀ ਹੈ। ਗਾਗਰ ਲੈ ਕੇ ਪਹੁੰਚੇ ਤੇ ਧੰਨ ਗੁਰੂ ਅੰਗਦ ਸਾਹਿਬ ਨੇ ਪੁੱਛਿਆ ਸੀ ਕਿ ਬਾਬਾ ਜੀ! ਅੱਜ ਗਾਗਰ ਵਿੱਚ ਦੇਰੀ ਕਿਉਂ ? 72 ਸਾਲ ਦੇ ਬਜ਼ੁਰਗ ਨੇ ਕੰਬਦੇ ਹੱਥਾਂ ਨਾਲ ਕਿਹਾ ਸੱਚੇ ਪਾਤਿਸ਼ਾਹ! ਅੱਜ ਤਨ ਰਸਤੇ ਵਿੱਚ ਡਿੱਗਣ ਲੱਗਾ ਸੀ। ਨੇਤਰ ਭਰ ਆਏ ਤੇ ਕਹਿਣ ਲੱਗੇ, ਬਾਬਾ ਜੀ, ਇਸੇ ਦਿਨ ਦੀ ਤਾਂ ਇੰਤਜ਼ਾਰ ਵਿੱਚ ਸਾਂ। ਕਹਿੰਦੇ ਹਨ ਕਿ ਕੁਦਰਤ ਦਾ ਇੱਕ ਨੇਮ ਹੈ ਕਿ ਜਿਸ ਦਿਨ ਫਲ ਪੂਰੀ ਤਰ੍ਹਾਂ ਰੱਸ ਨਾਲ ਭਰਦਾ ਹੈ ਤਾਂ ਉਸ ਦਿਨ ਟਾਹਣੀ ਤੋਂ ਆਪਣੇ ਆਪ ਟੁੱਟ ਕੇ ਧਰਤੀ ਉੱਪਰ ਡਿੱਗਦਾ ਹੈ। ਮੈਂ ਸੋਚਦਾ ਹਾਂ ਕਿ ਕਿਸ ਦਿਨ ਰੱਸ ਨਾਲ ਭਾਂਡਾ ਭਰਿਆ ਜਾਏ, ਧਰਤੀ ਉੱਪਰ ਡਿੱਗੇ ਤੇ ਮਾਲਕ ਟੋਕਰੀ ਵਿੱਚ ਪਾ ਕੇ ਘਰ ਲੈ ਜਾਏ। ਅੱਜ ਸੇਵਾ ਕਰ ਕਰ ਕੇ ਰੱਸ ਭਰ ਗਿਆ ਹੈ। ਅੱਜ ਖੱਡੀ ਵਿੱਚ ਡਿੱਗੇ ਹੋ, ਮੈਂ ਖੱਡੀ ਤੋਂ ਗੁਰੂ ਨਾਨਕ ਦੀ ਗੱਦੀ ਦੇਣ ਲੱਗਾ ਹਾਂ।

ਅੱਜ ਗੁਰੂ ਅਮਰਦਾਸ 72 ਸਾਲ ਤੋਂ ਬਾਅਦ ਗੁਰਗੱਦੀ ਉੱਪਰ ਬਿਰਾਜਮਾਨ ਹੋਏ। ਜਦੋਂ ਗੁਰੂ ਦਇਆਲੂ ਹੁੰਦਾ ਹੈ ਤਾਂ ਫਿਰ—

*ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥*
*ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥*

*ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥*
*ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥*
*ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ॥*
*ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ॥*
*ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ॥*
*ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ॥*

(ਅੰਗ ੧੪੯)

ਗੁਰਸਿੱਖੋ! ਜੇ 60 ਸਾਲ ਦਾ ਬਜ਼ੁਰਗ 12 ਸਾਲ ਗਾਗਰ ਢੋਅ ਕੇ ਰਹਿਮਤ ਦੀ ਪੱਦਵੀ ਉੱਪਰ ਪਹੁੰਚ ਗਿਆ ਤਾਂ ਅਸੀਂ ਗੁਰੂ ਉੱਪਰ ਤਰਕ ਨਾ ਕਰੀਏ। ਇੱਕ ਦੀ ਪ੍ਰਾਪਤੀ ਗੁਰੂ ਤੋਂ ਬਿਨਾਂ ਨਹੀਂ। ਹੋਈਆਂ ਬੇਅੰਤ ਭੁੱਲਾਂ ਬਖ਼ਸ਼ ਦੇਣੀਆਂ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਿਹ॥

# ਮਾਇਆ ਦਾ ਰੰਗ

*ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ॥*
*ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ॥*
*ਦਹ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ॥*
*ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮਦੂਤਨ ਡੰਨੁ ਮਿਰਤੁ ਮਰਿਓ ਹੈ॥*
*ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ॥*
*ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥*

(ਅੰਗ ੧੩੮੮)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਿਹ॥

ਹੇ ਜੀਵ! ਜਿਸ ਮਾਇਆ ਦੇ ਤਮਾਸ਼ਿਆਂ ਉੱਪਰ ਤੂੰ ਭਰੋਸਾ ਕਰੀ ਬੈਠਾ ਹੈਂ, ਇਸ ਦੇ ਰੰਗ ਬਦਲਦਿਆਂ ਕੋਈ ਦੇਰ ਨਹੀਂ ਲੱਗਦੀ। ਮੋਹ ਦੇ ਅੰਨ੍ਹੇ ਸੁੱਖ ਵਿੱਚ ਨੂੰ ਡਿੱਗਾ ਹੈਂ ਤੇ ਅਸਲ ਵਿੱਚ ਤੇਰੇ ਅੰਦਰ ਹੰਕਾਰ ਇੰਨਾ-ਕੁ ਹੈ ਕਿ ਤੂੰ ਉੱਚੇ ਆਕਾਸ਼ ਤੱਕ ਵੀ ਫੁਲਿਆ ਨਹੀਂ ਸਮਾਉਂਦਾ। ਪਰ ਜੇ ਤੂੰ ਆਪਣੇ ਅੰਦਰ ਝਾਤੀ ਮਾਰ ਕੇ ਦੇਖੇਂ ਤਾਂ ਤੂੰ ਮਾਣ ਕਿਸ ਚੀਜ਼ ਦਾ ਕਰਦਾ ਹੈਂ ? ਤੇਰੇ ਅੰਦਰ ਹੱਡੀਆਂ ਦੀ ਮੁੱਠ ਹੈ। ਤੇਰਾ ਸਰੀਰ ਨਿੱਕੇ-ਨਿੱਕੇ ਸੈੱਲਾਂ ਕਿਰਮਾਂ ਨਾਲ ਭਰਿਆ ਪਿਆ ਹੈ। ਇਹਨਾਂ ਹੱਡੀਆਂ ਦਾ, ਗੰਦਗੀ ਦੀ ਪੋਟਲੀ ਦਾ ਤੇ ਕੀੜਿਆਂ ਦਾ ਮਾਣ ਤੂੰ ਕਰੀ ਜਾਂਦਾ ਹੈਂ। ਜਵਾਨੀ ਦੇ ਦਿਨ ਤੇਰੇ ਚਲੇ ਜਾਣੇ ਹਨ, ਬੁਢੇਪੇ ਨੇ ਤੈਨੂੰ ਗ੍ਰੱਸ ਲੈਣਾ ਹੈ। ਜਮਦੂਤਾਂ ਨੇ ਤੇਰੇ ਸਿਰ ਉੱਪਰ ਆ ਕੇ ਡੰਡਾ ਮਾਰਨਾ ਹੈ। ਉਸ ਵੇਲੇ ਅਨੇਕਾਂ ਜੂਨਾਂ ਦਾ ਦੁੱਖ ਤੂੰ ਭੋਗੇਂਗਾ ਤੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਹੇ ਮਾਲਕ ਜੀ! ਜਿਨ੍ਹਾਂ ਨੂੰ ਤੁਸੀਂ ਪ੍ਰੇਮਾ ਭਗਤੀ ਦੀ ਦਾਤ ਦੇ ਦਿੱਤੀ, ਉਹ ਪ੍ਰੇਮ ਰੱਸ ਵਿੱਚ ਮਗਨ ਹੋ ਕੇ ਇਸ ਸੰਸਾਰ ਤੋਂ ਤਰ ਗਏ ਤੇ ਉਹਨਾਂ ਨੂੰ ਕ੍ਰਿਪਾ ਕਰਕੇ ਤੁਸੀਂ ਆਪਣਾ ਸੰਤ ਬਣਾ ਲਿਆ।

ਗੁਰੂ ਅਰਜਨ ਦੇਵ ਜੀ ਨੇ ਪਹਿਲਾ ਅੰਮ੍ਰਿਤ ਬਚਨ ਇਹ ਕਿਹਾ ਹੈ ਕਿ ਮਾਇਆ ਦਾ ਰੰਗ ਬਿਰੰਗ ਹੈ। ਜਿਹੜਾ ਰੰਗ ਅੱਜ ਤੈਨੂੰ ਨਜ਼ਰ ਆਉਂਦਾ ਹੈ, ਜ਼ਰੂਰੀ ਨਹੀਂ ਕਿ ਮਾਇਆ ਦੀ ਇਹ ਖੇਡ ਅਖ਼ੀਰਲੇ ਸਮੇਂ ਤੱਕ ਵੀ ਇਹੋ

ਜਿਹੀ ਰਹੇਗੀ। ਮਾਇਆ ਦਾ ਰੰਗ ਬਦਲਦਿਆਂ ਦੇਰੀ ਨਹੀਂ ਲੱਗਦੀ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿੱਚ ਸਤਿਗੁਰੂ ਨੇ ਅਨੇਕਾਂ ਪ੍ਰਮਾਣ ਦੇ ਕੇ ਇਹ ਗੱਲ ਸਮਝਾਈ ਹੈ ਕਿ ਮਾਇਆ ਦੀ ਖੇਡ ਸਦਾ ਲਈ ਇਕੋ ਜਿਹੀ ਨਹੀਂ।

ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਵਿੱਚ ਇੱਕ ਪਉੜੀ ਹੈ। ਉਹ ਕਹਿੰਦੇ ਹਨ ਕਿ ਜਿਹੜਾ ਰੰਗ ਸਾਨੂੰ ਨਜ਼ਰ ਆਉਂਦਾ ਪਿਆ ਹੈ, ਹਕੀਕਤ ਵਿੱਚ ਉਹ ਸਦੀਵ ਕਾਲ ਰਹਿਣ ਵਾਲਾ ਸੱਚ ਨਹੀਂ। ਉਹ ਕਹਿਣ ਲੱਗੇ ਕਿ ਦੇਖੋ ਜਦੋਂ ਗਰਮੀ ਦੇ ਦਿਨਾਂ ਵਿੱਚ ਧਰਤੀ ਤੱਪਦੀ ਹੈ ਜਾਂ ਆਪਾਂ ਜੂਨ ਦੇ ਮਹੀਨੇ ਵਿੱਚ ਕਿਤੇ ਸੜਕ ਉੱਪਰ ਸਫ਼ਰ ਕਰਦੇ ਹੋਈਏ ਤਾਂ ਦੂਰੋਂ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਸੜਕ ਦੇ ਉੱਪਰ ਪਾਣੀ ਇਕੱਠਾ ਹੋਇਆ ਹੈ ਤੇ ਉਹ ਪਾਣੀ ਦੀਆਂ ਛੱਲਾਂ ਸਾਡੇ ਵੱਲ ਆਉਂਦੀਆਂ ਪਈਆਂ ਹਨ। ਕਈ ਵਾਰੀ ਕੋਈ ਮਨੁੱਖ ਤਾਂ ਭੁਲੇਖੇ ਤੋਂ ਬੱਚ ਜਾਂਦਾ ਹੈ ਪਰ ਜ਼ਿਆਦਾਤਰ ਇਸ ਭੁਲੇਖੇ ਵਿੱਚ ਗ੍ਰੱਸ ਜਾਂਦੇ ਹਨ। ਅਸੀਂ ਸੜਕ ਤੋਂ ਦੂਰੋਂ ਚਮਕ ਦੇਖ ਕੇ ਕਹਿ ਦੇਵਾਂਗੇ ਕਿ ਇਹ ਪਾਣੀ ਹੈ ਪਰ ਨੇੜੇ ਢੁੱਕਾਂਗੇ ਤਾਂ ਪਾਣੀ ਹੈ ਨਹੀਂ ਤੇ ਫਿਰ ਭਰੋਸਾ ਕਰਕੇ ਜਦੋਂ ਵੀ ਕੁਝ ਦਿੱਸੇਗਾ ਤਾਂ ਕਹਾਂਗੇ ਨਹੀਂ ਅਸਲ ਵਿੱਚ ਇਹ ਤਾਂ ਕੇਵਲ ਜ਼ਮੀਨ ਵਿਚੋਂ ਨਿਕਲੀ ਹੋਈ ਤਪਸ਼ ਹੈ ਤੇ ਉਹ ਤਪਸ਼ ਸਾਨੂੰ ਪਾਣੀ ਦਾ ਰੂਪ ਦਿੱਸਦੀ ਪਈ ਹੈ ਤੇ ਜਿਹੜਾ ਰੂਪ ਦਿੱਸਦਾ ਹੈ, ਹਕੀਕਤ ਵਿਚ ਉਹ ਪਾਣੀ ਨਹੀਂ, ਉਹ ਅੱਗ ਹੈ।

ਇਕ ਜਾਨਵਰ ਹੈ ਮਿਰਗ। ਸੂਰਜ ਦੀਆਂ ਕਿਰਨਾਂ ਧਰਤੀ ਉੱਪਰ ਜ਼ੋਰਦਾਰ ਅੱਗ ਵਰਸਾਉਣ ਲੱਗੀਆਂ ਤੇ ਜ਼ਮੀਨ ਵਿਚੋਂ ਅੱਗ ਦੀਆਂ ਲਪਟਾਂ ਨਿਕਲੀਆਂ ਤੇ ਮਿਰਗ ਨੇ ਚਮਕਦੀ ਹੋਈ ਰੇਤ ਨੂੰ ਅਤੇ ਜ਼ਮੀਨ ਦੇ ਵਿਚੋਂ ਨਿਕਲਦੀ ਹੋਈ ਤਪਸ਼ ਨੂੰ ਪਾਣੀ ਸਮਝ ਕੇ ਇਸ ਉੱਪਰ ਭਰੋਸਾ ਕਰ ਲਿਆ। ਉਹ ਪਾਣੀ ਸਮਝ ਕੇ ਇਸ ਵੱਲ ਦੌੜਿਆ। ਉਸਨੇ ਯਤਨ ਕੀਤਾ ਕਿ ਮੈਂ ਇਸ ਪਾਣੀ ਨਾਲ ਆਪਣੀ ਪਿਆਸ ਨੂੰ ਬੁਝਾ ਸਕਾਂ, ਪਰ ਮੁੱਦਤਾਂ ਹੋ ਗਈਆਂ ਹਨ, ਜਿਸ ਦਿਨ ਦਾ ਮਿਰਗ ਬਣਿਆ ਹੈ, ਇਸ ਦੀਆਂ ਅੱਖਾਂ ਨੂੰ ਭੁਲੇਖਾ ਪਿਆ ਹੈ। ਅੱਜ ਤੱਕ ਵੀ ਇਸ ਨੂੰ ਸਮਝ ਨਹੀਂ ਪੈਂਦੀ ਪਈ ਕਿ ਜਿਹੜੀ ਤਪਸ਼ ਮੈਨੂੰ ਦਿੱਸਦੀ ਪਈ ਹੈ, ਉਹ ਪਾਣੀ ਦੇ ਰੂਪ ਵਿੱਚ ਨਜ਼ਰ ਆਉਂਦੀ ਪਈ ਹੈ ਤੇ ਇਹ ਪਾਣੀ ਨਹੀਂ, ਇਹ ਅੱਗ ਹੈ। ਮਿਰਗ ਦੇ ਵੱਡੇ ਵੀ ਖੱਪ ਗਏ। ਆਉਣ ਵਾਲੀਆਂ ਮਿਰਗ ਦੀਆਂ ਨਸਲਾਂ ਵੀ ਉਸ ਚਮਕਦੀ ਰੇਤ ਉੱਪਰ ਭਰੋਸਾ ਕਰਨਗੀਆਂ। ਪਰ ਇੱਕ ਇਨਸਾਨ ਅਜਿਹਾ ਹੈ, ਜਿਸ ਨੂੰ ਸਮਝ ਪੈ ਗਈ ਤੇ ਉਸ ਨੇ ਗੱਲ ਉਦਾਹਰਨ ਵੱਜੋਂ ਦੇ ਦਿੱਤੀ ਕਿ ਚਮਕਦੀ ਹੋਈ ਰੇਤ ਤੇ

ਬੱਲਦੀ ਹੋਈ ਅੱਗ ਕਦੀ ਪਾਣੀ ਨਹੀਂ ਹੈ। ਅਸਲ ਵਿੱਚ ਉਹ ਪਾਣੀ ਦਾ ਰੂਪ ਦਿੱਸਦੀ ਹੈ ਪਰ ਹੈ ਉਹ ਅੱਗ। ਭਾਈ ਗੁਰਦਾਸ ਜੀ ਨੇ ਫ਼ੁਰਮਾਇਆ ਹੈ ਕਿ ਪਸ਼ੂ ਨੂੰ ਸਮਝ ਨਹੀਂ ਪਈ। ਪਸ਼ੂ ਅੱਜ ਤਕ ਮਰਦਾ ਪਿਆ ਹੈ, ਪਰ ਬੰਦੇ ਨੂੰ ਇਸ ਗੱਲ ਦੀ ਤਾਂ ਸਮਝ ਪੈ ਗਈ ਅਤੇ ਚਮਕਦੀ ਰੇਤ ਨੂੰ ਤਾਂ ਕਹਿ ਦਿੱਤਾ ਕਿ ਇਹ ਪਾਣੀ ਨਹੀਂ, ਅੱਗ ਹੈ ਤੇ ਜਿਹੜੀ ਦੁਨੀਆਂ ਦੀ ਚਮਕ ਦਮਕ ਹੈ, ਇਸ ਨੂੰ ਅਜੇ ਵੀ ਰੱਸ ਜਾਣ ਕੇ ਭੋਗੀ ਜਾ ਰਿਹਾ ਹੈ। ਅਜੇ ਤੱਕ ਤੈਨੂੰ ਇਹ ਸਮਝ ਨਹੀਂ ਪਈ ਕਿ ਜਿਹੜਾ ਤੈਨੂੰ ਰੱਸ ਪ੍ਰਤੀਤ ਹੁੰਦਾ ਹੈ, ਅਸਲ ਵਿੱਚ ਇਹ ਵੀ ਅੱਗ ਦੀਆਂ ਲਪਟਾਂ ਹਨ।

ਭਾਈ ਗੁਰਦਾਸ ਜੀ ਕਹਿਣ ਲੱਗੇ ਕਿ ਇੱਕ ਮਨੁੱਖ ਰੁੱਖ ਦੀ ਛਾਂ ਥੱਲੇ ਬੈਠਾ ਹੈ। ਸੂਰਜ ਨਿਕਲਿਆ ਤੇ ਉਸ ਰੁੱਖ ਦੀ ਛਾਂ ਪੱਛਮ ਵਾਲੇ ਪਾਸੇ ਹੈ। ਉਸ ਮਨੁੱਖ ਨੇ ਉਸ ਛਾਂ ਦਾ ਆਨੰਦ ਮਾਣਿਆ। ਜੇ ਇਸ ਛਾਂ ਉੱਪਰ ਭਰੋਸਾ ਕਰਕੇ ਇਹ ਕਹਿਣ ਲੱਗ ਪਵੇ ਕਿ ਇਸ ਛਾਂ ਨੇ ਸਦੀਵ ਕਾਲ ਲਈ ਮੇਰੇ ਉੱਪਰ ਟਿਕੇ ਰਹਿਣਾ ਹੈ ਤਾਂ ਅਸਲ ਵਿੱਚ ਇਹ ਉਸ ਦੇ ਅੰਦਰ ਦਾ ਭਰਮ ਹੈ। ਰੁੱਖ ਦੀ ਛਾਂ ਨੇ ਹਮੇਸ਼ਾ ਇੱਕ ਥਾਂ ਉੱਪਰ ਨਹੀਂ ਟਿੱਕਣਾ। ਸਵੇਰੇ ਦਿਨ ਚੜ੍ਹਿਆ ਹੈ ਤਾਂ ਛਾਂ ਪੱਛਮ ਵਾਲੇ ਪਾਸੇ ਹੈ ਪਰ ਜਦੋਂ ਸੂਰਜ ਅਸਤ ਹੋਣ ਲੱਗਾ ਤਾਂ ਇਸੇ ਛਾਂ ਨੇ ਪੂਰਬ ਵਾਲੇ ਪਾਸੇ ਆ ਜਾਣਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਛਾਂ ਕਦੀ ਟਿੱਕਦੀ ਨਹੀਂ।

ਭਾਈ ਸਾਹਿਬ ਨੇ ਤੀਸਰਾ ਪਰਮਾਣ ਦਿੱਤਾ। ਕਹਿੰਦੇ ਹਨ, ਰਾਤ ਨੂੰ ਇਹ ਸੁੱਤਾ ਹੈ। ਸੁਪਨੇ ਵਿੱਚ ਇਹ ਬਾਦਸ਼ਾਹ ਬਣ ਗਿਆ ਹੈ। ਹੁਣ ਸੁਪਨੇ ਦਾ ਰਾਜ-ਭਾਗ, ਸੁਪਨੇ ਦੀ ਹਕੂਮਤ ਉੱਪਰ ਇਨਸਾਨ ਕਿੰਨੀ-ਕੁ ਦੇਰ ਭਰੋਸਾ ਕਰੇਗਾ। ਜਦੋਂ ਇਸ ਦੇ ਨੇਤਰ ਖੁੱਲ੍ਹੇ ਤਾਂ ਉਦੋਂ ਸਮਝ ਪੈ ਗਈ ਕਿ ਜੋ ਕੁਝ ਮੈਂ ਰਾਤ ਦੇਖਿਆ, ਉਹ ਅਸਲੀਅਤ ਨਹੀਂ, ਸਿਰਫ਼ ਇੱਕ ਭਰਮ ਸੀ। ਭਾਈ ਸਾਹਿਬ ਨੇ ਅੱਗੇ ਚੌਥਾ ਪ੍ਰਮਾਣ ਦਿੱਤਾ। ਕਹਿੰਦੇ ਹਨ ਕਿ ਬਾਜੀਗਰ ਆਪਣੀ ਖੇਡ ਰਚਾਉਂਦਾ ਹੈ। ਉਹ ਅਨੇਕਾਂ ਤਰ੍ਹਾਂ ਦੇ ਰੰਗ-ਤਮਾਸ਼ੇ ਲੋਕਾਂ ਨੂੰ ਦਿਖਾ ਰਿਹਾ ਹੈ। ਪਰ ਜਦੋਂ ਬਾਜ਼ੀਗਰ ਲੋਕਾਂ ਦੀਆਂ ਅੱਖਾਂ ਨੂੰ ਭੁਲੇਖੇ ਵਿੱਚ ਪਾਉਂਦਾ ਹੈ ਤੇ ਲੋਕ ਉਸ ਦੀ ਚਮਕ ਦਮਕ ਉੱਪਰ ਭਰੋਸਾ ਕਰ ਲੈਣ ਕਿ ਇਹ ਬਸਤਰ, ਧਨ, ਪਦਾਰਥ ਬਾਜ਼ੀਗਰ ਦੇ ਆਪਣੇ ਹਨ ਤੇ ਪਰਤ ਕੇ ਉਹੀ ਖੇਡ ਕਰਨ ਵਾਲਾ ਲੋਕਾਂ ਨੂੰ ਹੱਥ ਜੋੜ ਕੇ ਕਹਿੰਦਾ ਹੈ ਕਿ ਮੇਰੀ ਖੇਡ ਦਾ ਮੁੱਲ ਪਾਇਉ, ਕੋਈ ਟਕਾ, ਕੋਈ ਰੁਪਈਆ ਜ਼ਰੂਰ ਦੇ ਕੇ ਜਾਇਉ। ਜੇ ਕਹੀਏ ਕਿ ਹੁਣ ਤੱਕ ਤੂੰ ਇੰਨੇ ਪਦਾਰਥਾਂ ਨੂੰ ਬਣਾਉਣ ਵਾਲਾ ਤੇ ਇਕ ਖਿਨ ਵਿੱਚ ਤੂੰ ਮੰਗਤਾ ਬਣ ਗਿਆ ਹੈਂ ? ਉਸ ਦਾ ਉੱਤਰ ਹੁੰਦਾ ਹੈ ਕਿ ਮੈਂ ਤੁਹਾਡੀਆਂ ਅੱਖਾਂ ਨੂੰ ਇੱਕ

ਭੁਲੇਖਾ ਪਾਇਆ ਹੈ। ਅਸਲ ਵਿੱਚ ਜੋ ਕੁਝ ਤੁਸੀਂ ਦੇਖਿਆ ਹੈ, ਉਹ ਹਕੀਕਤ ਵਿੱਚ ਹੈ ਨਹੀਂ।

ਇੱਕ ਬਾਦਸ਼ਾਹ ਦੇ ਸਬੰਧੀ ਆਮ ਇਹ ਗੱਲ ਸੁਣਾਈ ਜਾਂਦੀ ਹੈ ਕਿ ਉਸ ਦਾ ਇਕੋ ਇੱਕ ਪੁੱਤਰ ਸੀ। ਜਿਸ ਦਿਨ ਉਸ ਦਾ ਜਨਮ ਹੋਇਆ ਤਾਂ ਸਾਰੇ ਰਾਜ ਵਿੱਚ ਖ਼ੁਸ਼ੀ ਦੇ ਵਾਜੇ ਵੱਜੇ ਸਨ। ਪਰਜਾ ਬੜੀ ਖ਼ੁਸ਼ ਸੀ। ਉਸ ਬੱਚੇ ਦੀ ਜ਼ਿੰਦਗੀ ਦੇ ਕੁਝ-ਕੁ ਸਾਲ ਬਤੀਤ ਕਰਨ ਤੋਂ ਬਾਅਦ ਪ੍ਰਮਾਤਮਾ ਨੇ ਖੇਡ ਵਰਤਾਈ ਤੇ ਉਹ ਬੀਮਾਰ ਹੋ ਗਿਆ। ਵੈਦ, ਹਕੀਮ ਸਾਰਿਆਂ ਨੂੰ ਬੁਲਾਇਆ ਗਿਆ ਪਰ ਉਸ ਬੱਚੇ ਨੂੰ ਤਿੱਲ ਮਾਤਰ ਵੀ ਫ਼ਰਕ ਨਾ ਪਿਆ। ਅਖ਼ੀਰ ਵਿੱਚ ਬਾਦਸ਼ਾਹ ਤੇ ਉਸ ਦੀ ਰਾਣੀ ਇਸ ਬੱਚੇ ਦੀ ਮੰਜੀ ਦੇ ਕੋਲ ਬੈਠੇ ਹਨ। ਮੰਤਰੀ ਵਜ਼ੀਰ ਸਾਰੇ ਕੋਲ ਬੈਠੇ ਹਨ। ਪਤਾ ਨਹੀਂ ਕਿਹੜੇ ਵੇਲੇ ਕੁਝ ਵੀ ਭਾਣਾ ਵਾਪਰ ਸਕਦਾ ਹੈ। ਬਾਹਰੋਂ ਵੈਦ ਹਕੀਮ ਬੁਲਾਏ। ਕਿਸੇ ਵੀ ਦਵਾ-ਦਾਰੂ ਨੇ ਉਸ ਬੱਚੇ ਦੀ ਬੀਮਾਰੀ ਉੱਪਰ ਅਸਰ ਨਹੀਂ ਪਾਇਆ।

ਇੱਧਰ ਕੀ ਹੋਇਆ ਕਿ ਬਾਦਸ਼ਾਹ ਉਸ ਦੇ ਦੁੱਖ ਵਿੱਚ ਰੋ ਰਿਹਾ ਹੈ, ਰਾਣੀ ਵੀ ਆਪਣੇ ਪੁੱਤਰ ਕੋਲ ਬੈਠੀ ਰੋ ਰਹੀ ਹੈ। ਬਾਦਸ਼ਾਹ ਦੀ ਰੋਂਦਿਆਂ ਅੱਖ ਲੱਗ ਗਈ। ਉਸਨੇ ਇੱਕ ਸੁਪਨਾ ਦੇਖਿਆ ਕਿ ਉਸ ਦੇ ਅਨੇਕਾਂ ਪੁੱਤਰ ਹਨ। ਸਾਰੇ ਪੁੱਤਰਾਂ ਦੇ ਵਿਆਹ ਹੋਏ ਹਨ ਤੇ ਅੱਗੋਂ ਉਸ ਦੇ ਪੋਤਰੇ ਹਨ। ਬੜਾ ਵੱਡਾ ਪਰਿਵਾਰ ਹੈ। ਉਹ ਸੁਪਨੇ ਦਾ ਆਨੰਦ ਲੈ ਰਿਹਾ ਹੈ। ਅਚਨਚੇਤ ਉੱਚੀ ਸਾਰੀ ਚੀਕ ਉਸ ਦੇ ਕੰਨਾਂ ਵਿੱਚ ਪਈ। ਉਸ ਨੇ ਅੱਖਾਂ ਖੋਲ੍ਹੀਆਂ ਤੇ ਦੇਖਿਆ ਕਿ ਜਿਹੜਾ ਇੱਕ ਪੁੱਤਰ ਮੰਜੇ ਉੱਪਰ ਪਿਆ ਸੀ, ਅਸਲ ਵਿੱਚ ਉਸ ਦੇ ਪ੍ਰਾਣ ਨਿਕਲ ਗਏ ਹਨ। ਪੁੱਤਰ ਨੂੰ ਦੇਖ ਕੇ ਖਿੜਖਿੜਾ ਕੇ ਹੱਸਣ ਲੱਗ ਪਿਆ। ਉਸ ਵੇਲੇ ਸਰਕਾਰੀ ਅਹਿਲਕਾਰਾਂ ਨੇ ਸੋਚਿਆ ਕਿ ਪੁੱਤਰ ਦਾ ਸਦਮਾ ਇਸ ਦੇ ਦਿਮਾਗ਼ ਉੱਪਰ ਅਸਰ ਕਰ ਗਿਆ ਹੈ। ਬਾਦਸ਼ਾਹ ਉੱਚੀ ਸਾਰੀ ਹੱਸਦਾ ਪਿਆ ਹੈ ਤੇ ਰਾਣੀ ਰੋਂਦੀ-ਰੋਂਦੀ ਚੁੱਪ ਕਰ ਗਈ। ਕਹਿਣ ਲੱਗੀ, ਤੁਹਾਨੂੰ ਕੀ ਹੋ ਗਿਆ ਹੈ ? ਕਹਿਣ ਲੱਗਾ ਅਸਲ ਵਿੱਚ ਮੈਂ ਇਸ ਕਰਕੇ ਹੱਸਦਾ ਪਿਆ ਹਾਂ ਕਿ ਮੈਨੂੰ ਸੰਸਾਰ ਦੀ ਅਸਲੀਅਤ ਦਾ ਪਤਾ ਲੱਗ ਗਿਆ ਹੈ। ਉਹਨਾਂ ਕਿਹਾ ਤੈਨੂੰ ਅਸਲੀਅਤ ਦਾ ਕੀ ਪਤਾ ਲੱਗਾ ਹੈ ? ਉਸ ਵੇਲੇ ਉਸ ਬਾਦਸ਼ਾਹ ਦੇ ਸ਼ਬਦ ਸਨ ਕਿ ਮੈਂ ਪੁੱਤਰ ਦੇ ਸਿਰਹਾਣੇ ਇਸ ਦੀ ਬੀਮਾਰੀ ਤੋਂ ਦੁੱਖੀ ਹੋ ਕੇ ਵਿਲਕਦਾ ਸੁੱਤਾ ਹਾਂ ਤੇ ਸੁੱਤਿਆਂ ਮੈਨੂੰ ਸੁਪਨਾ ਆਇਆ ਹੈ। ਸੁਪਨੇ ਵਿੱਚ ਮੇਰੇ ਸੱਤ ਪੁੱਤਰ ਹਨ, ਅੱਗੇ ਮੇਰੇ ਪੋਤਰੇ ਹਨ। ਇੰਨਾ ਵੱਡਾ ਮੇਰਾ ਪਰਿਵਾਰ ਸੀ ਤੇ ਮੈਂ ਖ਼ੁਸ਼ ਸੀ। ਇਸ ਚੀਕ ਨੇ ਮੇਰੇ ਸੁਪਨੇ ਨੂੰ ਤੋੜ ਦਿੱਤਾ। ਮੈਂ ਹੱਸਦਾ ਇਸ ਕਰਕੇ ਹਾਂ ਕਿ ਉਹ ਨੀਂਦ ਟੁੱਟੀ ਤੇ ਸੱਤੇ ਦੇ ਸੱਤੇ ਚੱਲੇ ਗਏ, ਮੈਂ ਹੁਣ ਉਹਨਾਂ ਸੱਤਾਂ ਨੂੰ

ਰੋਵਾਂ ਕਿ ਜਿਹੜਾ ਇਹ ਇੱਕ ਮਰਿਆ ਹੈ, ਇਸ ਨੂੰ ਰੋਵਾਂ। ਉਸ ਨੇ ਕਿਹਾ ਰਾਣੀ ਦੇਖ ਜਦੋਂ ਨੀਂਦ ਟੁੱਟੇ ਤਾਂ ਸੁਪਨਾ ਝੂਠ ਪ੍ਰਤੀਤ ਹੁੰਦਾ ਹੈ ਤੇ ਸੱਚ ਜਾਣੀ, ਜਦੋਂ ਮਾਇਆ ਦੀ ਨੀਂਦ ਟੁੱਟਦੀ ਹੈ ਤਾਂ ਜਗਤ ਸੁਪਨਾ ਵੀ ਸਾਨੂੰ ਝੂਠ ਹੀ ਪ੍ਰਤੀਤ ਹੁੰਦਾ ਹੈ। ਨੀਂਦ ਦੇ ਸੁਪਨੇ ਵੀ ਝੂਠੇ ਹਨ ਤੇ ਜਾਗਦਿਆਂ ਦੇ ਸੁਪਨੇ ਵੀ ਝੂਠੇ ਹਨ। ਭਾਈ ਗੁਰਦਾਸ ਜੀ ਨੇ ਬਚਨ ਕਹੇ—

*ਹਰਿ ਚੰਦਉਰੀ ਦੇਖਿ ਕੈ ਕਰਦੇ ਭਰਵਾਸਾ॥*
*ਥਲ ਵਿਚ ਤਪਨਿ ਭਠੀਆ ਕਿਉ ਲਹੈ ਪਿਆਸਾ॥*
*ਸੁਹਣੇ ਰਾਜੁ ਕਮਾਈਐ ਕਰਿ ਭੋਗ ਬਿਲਾਸਾ।*
*ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਕਿਉ ਆਸਾ।*
*ਬਾਜੀਗਰ ਦੀ ਖੇਡ ਜਿਉ ਸਭੁ ਕੂੜੁ ਤਮਾਸ਼ਾ।*
*ਰਲੈ ਜੁ ਸੰਗਤਿ ਮੀਣਿਆ ਉਠਿ ਚਲੈ ਨਿਰਾਸਾ ॥੭॥*

(ਵਾਰ ੩੬, ਪਉੜੀ ੭)

ਮਾਇਆ ਦੇ ਰੰਗ ਤਮਾਸ਼ੇ ਬੜੇ ਹਨ। ਬਾਬਾ ਕਬੀਰ ਜੀ ਦਾ ਇੱਕ ਬਚਨ ਆਉਂਦਾ ਹੈ—

*ਕਹਾ ਨਰ ਗਰਬਸਿ ਥੋਰੀ ਬਾਤ॥*

ਮਾਇਆ ਦੇ ਰੰਗਾਂ ਦਾ ਕੋਈ ਪਤਾ ਨਹੀਂ। ਐ ਬੰਦੇ! ਤੂੰ ਕਾਹਦੀ ਥੋੜੀ ਜਿਹੀ ਗੱਲ ਦੀ ਖ਼ਾਤਰ ਹੰਕਾਰੀ ਹੋਇਆ ਫਿਰਦਾ ਹੈਂ।

*ਕਹਾ ਨਰ ਗਰਬਸਿ ਥੋਰੀ ਬਾਤ॥*

ਤੇਰੇ ਘਰਿ ਹੈ ਕੀ ?

*ਮਨ ਦਸ ਨਾਜੁ*

ਕਹਿਣ ਲੱਗੇ, ਦੱਸ ਮਨ ਦਾਣੇ ਤੇਰੇ ਘਰ ਪਏ ਹੋਣਗੇ ਤੇ ਚਾਰ ਟੱਕੇ ਪਏ ਹਨ ਤੇ ਜਦੋਂ ਤੂੰ ਤੁਰਦਾ ਹੈਂ ਤਾਂ ਇੰਨਾ ਟੇਢਾ ਚੱਲਦਾ ਹੈਂ ਕਿ ਬੰਦੇ ਨੂੰ ਬੰਦਾ ਨਹੀਂ ਸਮਝਦਾ। ਮਾਇਆ ਦੇ ਰੰਗਾਂ ਦਾ ਕੋਈ ਪਤਾ ਨਹੀਂ। ਕਹਿਣ ਲੱਗੇ—

*ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੋ ਟੇਢੌ ਜਾਤੁ॥ ੧॥ ਰਹਾਉ॥*
*ਬਹੁਤੁ ਪ੍ਰਤਾਪੁ ਗਾਂਉ ਸਉ ਪਾਏ*

ਜੇ ਚੋਖੀ ਛਾਲ ਮਾਰੇਂਗਾ ਤਾਂ 100 ਪਿੰਡਾਂ ਦੀ ਤੇਰੇ ਕੋਲ ਜ਼ਮੀਨ ਆ ਜਾਏਗੀ।

*ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ॥*
*ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨਹਰ ਪਾਤ॥ ੧॥*

(ਅੰਗ ੧੨੫੧)

100 ਪਿੰਡਾਂ ਦਾ ਮਾਲਕ ਬਣ ਜਾਏਂਗਾ। ਕੁਝ ਟਕਿਆਂ ਦਾ ਮਾਲਕ ਬਣ ਜਾਏਂਗਾ, ਪਰ ਪਿਆਰਿਆ! ਚੇਤੇ ਰੱਖੀਂ ਇਹ ਚਾਰ ਦਿਨਾਂ ਦਾ ਰੰਗ ਹੈ, ਇਸ ਮਲਕੀਅਤ ਦੇ ਜਾਂਦਿਆਂ ਪਤਾ ਨਹੀਂ ਲੱਗਣਾ।

*ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ॥*
*ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ॥ ੨॥*

(ਅੰਗ ੧੨੫੧)

ਨਾ ਤਾਂ ਤੂੰ ਰੁਪਈਆਂ ਦੀਆਂ ਪੰਡਾਂ ਬੰਨ੍ਹ ਕੇ ਲਿਆਇਆ ਹੈਂ ਤੇ ਨਾ ਬੰਨ੍ਹ ਕੇ ਲੈ ਜਾਣੀਆਂ ਹਨ। ਪਿਆਰਿਆ! ਜਿਹੜੇ ਰਾਜੇ ਸਨ, ਅੱਜ ਉਹ ਮਿੱਟੀ ਵਿੱਚ ਮਿਲ ਗਏ। ਉਹਨਾਂ ਨੂੰ ਵੀ ਮਾਇਆ ਦੀ ਚਮਕ ਨੇ ਭਰਮਾਇਆ ਸੀ, ਪਰ ਮਾਇਆ ਦੀ ਚਮਕ ਜਾਂਦਿਆਂ ਦੇਰੀ ਨਾ ਲੱਗੀ।

ਸਾਹਿਬ ਕ੍ਰਿਪਾਲੂ ਜੀ ਨੇ ਪਹਿਲਾ ਅੰਮ੍ਰਿਤ ਬਚਨ ਅੱਜ ਦੇ ਸਵੱਈਏ ਵਿੱਚ ਇਹੀ ਕਿਹਾ ਹੈ ਕਿ

*ਮਾਇਆ ਰੰਗ ਬਿਰੰਗ ਕਰਤ*

ਮਾਇਆ ਨੇ ਆਪਣੇ ਰੰਗ ਨੂੰ ਬਦਲਿਆ। ਜਿਹੜੀ ਚਮਕ ਦਮਕ ਪਹਿਲਾਂ ਸੀ, ਉਹ ਰਹੀ ਨਾ।

*ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ॥*

ਭਰਮ ਵਿੱਚ ਪੈ ਗਿਆ। ਭਰਮ ਕੀ ਹੁੰਦਾ ਹੈ ? ਭਾਵੇਂ ਭਰਮ ਦੀ ਪ੍ਰੀਭਾਸ਼ਾ ਸਿਆਣੇ ਮਹਾਂਪੁਰਸ਼ਾਂ ਨੇ ਆਪਣੇ ਆਪਣੇ ਢੰਗ ਨਾਲ ਨਿਰੂਪਨ ਕੀਤੀ ਹੈ, ਪਰ ਜੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਪੜ੍ਹੀਏ ਤਾਂ ਗੁਰੂ ਸਾਹਿਬ ਨੇ ਇੱਕ ਤੁੱਕ ਵਿੱਚ ਭਰਮ ਦੀ ਪਰੀਭਾਸ਼ਾ ਦਿੱਤੀ ਹੈ ਕਿ—

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥*

(ਅੰਗ ੬੫੭)

ਭੁਲੇਖਾ ਇਸ ਤਰੀਕੇ ਦਾ ਹੈ। ਕੀ ? ਜੋ ਕੁਝ ਅਸੀਂ ਮੰਨੀ ਬੈਠੇ ਹਾਂ, ਅਸਲੀਅਤ ਵਿੱਚ ਉਹ ਨਾ ਨਿਕਲੇ ਤਾਂ ਕਹਿੰਦੇ ਹਨ ਇਹੀ ਤਾਂ ਭਰਮ ਹੈ। ਸਾਹਿਬ ਕਹਿੰਦੇ ਹਨ, ਤੂੰ ਮੋਹ ਤੇ ਭਰਮ ਦੇ ਖੂਹ ਵਿੱਚ ਡਿੱਗਾ ਹੈਂ। ਸਾਹਿਬ ਨੇ ਭਰਮ ਦੇ ਸਬੰਧੀ ਕੁਝ ਉਦਾਹਰਨਾਂ ਦਿੱਤੀਆਂ। ਬਾਬਾ ਰਵੀਦਾਸ ਜੀ ਕਹਿਣ ਲੱਗੇ—

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*
*ਅਨਲ ਅਗਮ ਜੈਸੇ ਲਹਿਰ ਮਇ ਓਦਧਿ ਜਲ ਕੇਵਲ ਜਲ ਮਾਂਹੀ॥੧॥*

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥ ੧॥ ਰਹਾਉ॥*
*ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥ ੨॥*
*ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ॥*
*ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ॥*
*੩॥ ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥ ੪॥*

(ਅੰਗ ੬੫੭)

ਰਵੀਦਾਸ ਜੀ ਕਹਿਣ ਲੱਗੇ ਕਿ ਜਿਸ ਚੀਜ਼ ਨੂੰ ਅਸਲੀਅਤ ਵਿੱਚ ਮੰਨੀਏ, ਦਿੱਸੇ ਕੁਝ ਤੇ ਹੋਵੇ ਕੁਝ ਹੋਰ ਤਾਂ ਉਹ ਭਰਮ ਹੈ। ਕਹਿੰਦੇ ਹਨ ਕਿ ਪ੍ਰਮਾਤਮਾ! ਅਸੀਂ ਵੀ ਭਰਮ ਵਿੱਚ ਪਏ ਸੀ। ਸਾਨੂੰ ਇਹ ਭਰਮ ਸੀ ਕਿ ਰੱਬ ਹੋਰ ਹੈ ਅਤੇ ਅਸੀਂ ਹੋਰ ਹਾਂ। ਪਰ ਇੱਕ ਗੱਲ ਦਾ ਭਰਮ ਜ਼ਰੂਰ ਉੱਡ ਗਿਆ ਹੈ ਕਿ ਜਿੰਨੀ ਦੇਰ ਤੱਕ 'ਮੈਂ-ਮੈਂ' ਹੈ ਉੱਨੀ ਦੇਰ ਤੱਕ ਤੂੰ ਨਹੀਂ। ਹੈਂ ਤੂੰ ਅੰਦਰ ਹੀ, ਪਰ ਮੈਂ ਦਾ ਨਸ਼ਾ ਇਹੋ ਜਿਹਾ ਹੈ ਜਿਹੜਾ ਤੇਰੇ ਨਾਲ ਮਿਲਣ ਨਹੀਂ ਦਿੰਦਾ। ਜਿਸ ਦਿਨ ਪਿਆਰਾ ਨਾਮ ਬਣ ਗਿਆ, ਉਸ ਦਿਨ ਮਾਣ ਨਹੀਂ।

ਗੁਰੂ ਤੇਗ਼ ਬਹਾਦਰ ਜੀ ਦਾ ਸਭ ਤੋਂ ਪਹਿਲਾ ਸ਼ਬਦ ਜਿਹੜਾ ਗੁਰੂ ਗ੍ਰੰਥ ਸਾਹਿਬ ਵਿੱਚ ਹੈ, ਅਸਲ ਵਿੱਚ ਉਹ ਗੁਰਮੁਖ ਦੀ ਪਰਿਭਾਸ਼ਾ ਹੈ। ਉਹ ਬਚਨ ਹੈ—

*ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥ ੧॥ ਰਹਾਉ॥*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥ ੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥*

(ਅੰਗ ੨੧੯)

ਜਿਸ ਉੱਪਰ ਇਹ ਵਾਪਰਦਾ ਹੈ, ਉਹ ਗੁਰਮੁਖ ਹੈ। 'ਗੁਰਮੁਖ' ਸ਼ਬਦ ਬੜਾ ਵੱਡਾ ਹੈ। ਸਾਹਿਬ ਨੇ ਕਿਹਾ ਕਿ ਗੁਰਮੁਖ ਦੀ ਪਰਿਭਾਸ਼ਾ ਇਹ ਹੈ ਕਿ ਜਿਸ ਬੰਦੇ ਨੇ ਆਪਣਾ ਮਾਣ ਤਿਆਗ ਦਿੱਤਾ ਹੈ। ਜਿਸਨੇ ਕਾਮ, ਕ੍ਰੋਧ ਤੇ ਮਾੜੇ ਬੰਦਿਆਂ ਦੀ ਸੰਗਤ ਤਿਆਗ ਦਿੱਤੀ ਹੈ। ਜਿਹੜਾ ਦੁੱਖ ਤੇ ਸੁੱਖ ਨੂੰ ਇੱਕ

ਬਰਾਬਰ ਜਾਣਦਾ ਹੈ। ਜਿਹੜਾ ਹਰਖ ਤੇ ਸੋਗ ਤੋਂ ਅਤੀਤ ਰਹਿੰਦਾ ਹੈ। ਜਿਹੜਾ ਉਸਤਤ ਤੇ ਨਿੰਦਿਆ ਤਿਆਗ ਕੇ ਨਿਰਬਾਨ ਪਦਵੀ ਉੱਪਰ ਪਹੁੰਚ ਗਿਆ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਹੈ ਬੜਾ ਮੁਸ਼ਕਿਲ, ਪਰ ਗੁਰਮੁਖ ਇਸ ਨੂੰ ਪਾ ਲੈਂਦੇ ਹਨ।

ਇਹ ਭਰਮ ਹੈ ਕਿ ਮੈਂ ਸਭ ਕੁਝ ਕਰਨ ਵਾਲਾ ਹਾਂ। ਗੁਰੂ ਕੇ ਸਿੱਖੋ! ਅਸਲ ਵਿੱਚ ਸਭ ਕੁਝ ਕਰਨ ਕਰਾਉਣ ਵਾਲਾ ਪ੍ਰਮਾਤਮਾ ਹੈ। ਜਿਹੜਾ ਕਹਿੰਦਾ ਹੈ—

*ਹਮ ਕੀਆ ਹਮ ਕਰਹਗੇ*

ਤਾਂ ਗੁਰੂ ਸਾਹਿਬ ਕਹਿੰਦੇ ਹਨ—

*ਹਮ ਮੂਰਖ ਗਾਵਾਰ॥*

'ਹਮ-ਹਮ' ਕਹਿਣ ਵਾਲਿਆ! ਤੇਰੇ ਤੋਂ ਵੱਡਾ ਮੂਰਖ ਕੋਈ ਨਹੀਂ। ਮਹਾਰਾਜ ਇੰਨਾ ਕੁਝ ਕਰਨ ਵਾਲਾ ਮੂਰਖ ? ਕਹਿਣ ਲੱਗੇ—

*ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ॥*

(ਅੰਗ ੩੯)

ਕਰਨ ਵਾਲਾ ਭੁੱਲ ਗਿਆ। ਜਿਹਨਾਂ ਦੇ ਅੰਦਰ ਦਾ ਭਰਮ ਨਾਸ਼ ਹੋ ਗਿਆ, ਉਹ ਫਿਰ ਮਹਾਂਪੁਰਸ਼ ਕਬੀਰ ਸਾਹਿਬ ਦੀ ਤਰ੍ਹਾਂ ਕਹਿੰਦਾ ਹੈ—

*ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥*
*ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥*

(ਅੰਗ ੧੩੬੭)

ਸਾਹਿਬ ਕਹਿਣ ਲੱਗੇ ਕਿ ਮਾਣ ਨੂੰ ਛੱਡ ਦੇ, ਜਿੱਥੇ ਮਾਣ ਹੈ, ਉਥੇ ਨਾਮ ਨਹੀਂ। *ਏਤਾ ਗਬੁ* ਗਬੁ ਦਾ ਅੱਖਰੀ ਅਰਥ ਕਰਾਂਗੇ ਹੰਕਾਰੀ। ਕਹਿੰਦੇ ਹਨ; ਇੰਨਾ ਹੰਕਾਰੀ ਹੋ ਗਿਆ।

*ਏਤਾ ਗਬੁ ਅਕਾਸਿ ਨ ਮਾਵਤ*

ਕਹਿੰਦੇ ਹਨ ਇੰਨਾ ਹੰਕਾਰੀ ਹੋ ਗਿਆ ਹੈ ਕਿ ਆਕਾਸ਼ ਤੱਕ ਤੂੰ ਫੁਲਿਆ ਨਹੀਂ ਸਮਾਉਂਦਾ। ਤੇਰੇ ਪੱਲੇ ਹੈ ਕੀ ?

*ਬਿਸਟਾ ਅਸਤ ਕ੍ਰਿਮਿ*

ਤੇਰੇ ਅੰਦਰ ਗੰਦ ਦੀ ਪੋਟਲੀ ਹੈ। ਤੇਰੇ ਅੰਦਰ ਹੱਡੀਆਂ ਹਨ। ਤੇਰੇ ਅੰਦਰ ਨਿੱਕੇ-ਨਿੱਕੇ ਕੀੜੇ ਹਨ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਤੂੰ ਅਤਰ ਲਾਇਆ ਹੈ, ਸੈਂਟ ਲਾਇਆ ਹੈ ਪਰ ਤੇਰੇ ਅੰਦਰ ਇੰਨੀ ਬਦਬੂ ਸੀ ਕਿ ਜਿਹੜਾ ਅਤਰ ਸੀ, ਤੇਰੀ ਚਮੜੀ ਦੀ ਸੰਗਤ ਕਰਨ ਕਰਕੇ ਜਦੋਂ ਪਸੀਨਾ ਨਿਕਲਿਆ ਤਾਂ

